ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ



# ਵਿਗਿਆਨਕ ਵਿਚਾਰ

ਸੰਪਾਦਕ: ਰਾਜਪਾਲ ਸਿੰਘ

ਕੀਮਤ: 2 ਰੁਪਏ

ਅੰਦਰ ਪੜ੍ਹੋ 8 ਅੰਕ-ਜੁਲਾਈ 1988

ਕੁਝ ਲੋਕਾਂ ਦੇ ਸਾਰੇ ਹੀ ਲੜਕੇ ਅਤੇ ਕੁਝ ਦੇ ਲੜਕੀਆਂ ਹੀ ਕਿਉਂ ਹੁੰਦੀਆਂ ਹਨ ਇਸ ਵਿਸ਼ੇ ਤੇ ਚਰਚਾ ਕਰਦਾ ਲੇਖ ਮੁੰਡੇ/ਕੁੜੀਆਂ। ਇਸ ਤੋਂ ਬਿਨਾਂ ਚਿੰਤਾ ਰੋਗ, ਪੀਲੀਆ, ਡੱਕੇ ਦਾ ਮੰਤਰ ਅਤੇ ਹੋਰ ਸਾਹਿਤਕ ਤੇ ਜਾਣਕਾਰੀ ਭਰਪੂਰ ਸਮੱਗਰੀ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ: 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ
ਜੀਵਨ ਲਾਲ ਸ਼ਹਿਣਾ
ਸੁਖਾਨੰਦ ਬਸ਼ਤੀ
ਤਪਾ—148108

ਸਲਾਨਾ ਚੰਦਾ = 20 ਰੁਪਏ
ਲਾਈਫ ਮੈਂਬਰ = 200 ਰੁਪਏ

ਪ੍ਰਕਾਸ਼ਨ—ਮਾਲਕ ਤੇ ਪ੍ਰਕਾਸ਼ਕ ਅਮਰਜੀਤ ਨੇ ਇੰਦਰਾ ਕੰਪੋਜ਼ਿੰਗ ਹਾਊਸ ਦੁਆਰਾ ਐਨ. ਕੇ. ਪ੍ਰਿੰਟਿੰਗ ਏਜੰਸੀ ਜਲੰਧਰ ਤੋਂ ਛਪਵਾ ਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

## ਮੀਂਹ ਯੱਗਾਂ ਨਾਲ ਨਹੀਂ ਆਉਂਦੇ

24 ਤੋਂ 31 ਮਈ ਤੱਕ ਮਥਰਾ ਵਿਚ ਭਾਰਤ ਦੇ ਵਿਗਿਆਨ ਅਤੇ ਤਕਨਾਲੋਜੀ ਵਿਭਾਗ ਦੇ ਵਿਗਿਆਨੀਆਂ ਵਲੋਂ ਇਸ ਦਾਅਵੇ ਦੀ ਪਰਖ ਕੀਤੀ ਗਈ ਕਿ ਵੈਦਿਕ ਰਸਮਾਂ ਅਨੁਸਾਰ ਕੀਤੇ ਗਏ ਹਵਨ ਯੱਗ ਨਾਲ ਮੀਂਹ ਪਵਾਇਆ ਜਾ ਸਕਦਾ ਹੈ। ਮੀਂਹ ਪਵਾਉਣ ਦਾ ਦਾਅਵਾ ਕਾਲਜ ਦੇ ਇਕ ਰਿਟਾਇਰ ਹੋਏ ਪ੍ਰਿੰਸੀਪਲ ਹਰ ਪ੍ਰਸ਼ਾਦ ਸ਼ਰਮਾ ਵਲੋਂ ਕੀਤਾ ਗਿਆ ਸੀ। ਉਸ ਵਲੋਂ ਕਿਹਾ ਗਿਆ ਸੀ ਕਿ ਹਵਨ ਸ਼ੁਰੂ ਹੋਣ ਮਗਰੋਂ 48 ਤੋਂ 72 ਘੰਟਿਆਂ ਵਿਚ ਯੱਗ ਕੀਤੇ ਜਾਣ ਦੀ ਥਾਂ ਦੇ ਨੇੜੇ ਨੇੜੇ ਅਸਮਾਨ ਵਿਚ ਬੱਦਲ ਛਾ ਜਾਣਗੇ ਅਤੇ ਫਿਰ ਮੀਂਹ ਸ਼ੁਰੂ ਹੋ ਜਾਵੇਗਾ। ਮੌਸਮ ਵਿਗਿਆਨੀਆਂ ਵਲੋਂ ਇਸ ਦੀ ਬਕਾਇਦਾ ਵਿਗਿਆਨਕ ਢੰਗ ਨਾਲ ਪਰਖ ਕੀਤੀ ਗਈ। ਮਥਰਾ ਦੇ ਆਸ ਪਾਸ ਮੌਸਮ ਸੂਚਕ ਯੰਤਰ ਲਾਏ ਗਏ ਜਿਨ੍ਹਾਂ ਨਾਲ ਤਾਪਮਾਨ, ਹਵਾ ਦੀ ਸਿਲ੍ਹ, ਹਵਾ ਦੀ ਦਿਸ਼ਾ ਅਤੇ ਰਫਤਾਰ, ਵਾਯੂ ਮੰਡਲੀ ਦਬਾਅ ਆਦਿ ਦਾ ਨਿਰੀਖਣ ਕੀਤਾ ਗਿਆ। ਇਸ ਇਲਾਕੇ ਲਈ ਉਪਗ੍ਰਹਿ (Satellite) ਦੁਆਰਾ ਭੇਜੇ ਗਏ ਵਿਵਰਣ ਨੂੰ ਵੀ ਧਿਆਨ ਵਿਚ ਲਿਆਂਦਾ ਗਿਆ। ਪਰ ਮੀਂਹ ਪੈਣਾ ਤਾਂ ਦੂਰ ਦੀ ਗੱਲ ਇਹਨਾਂ ਯੰਤਰਾਂ ਨਾਲ ਵੀ ਇਹੀ ਨਤੀਜੇ ਸਾਹਮਣੇ ਆਏ ਕਿ ਇਹਨਾਂ ਅੱਠ ਦਿਨਾਂ ਦੌਰਾਨ ਹਵਾ ਦੀ ਸਿਲ੍ਹ ਵਿਚ ਕੋਈ ਵਾਧਾ ਨਹੀਂ ਸੀ ਹੋਇਆ, ਉਪਗ੍ਰਹਿ ਦਵਾਰਾ ਖਿੱਚੀਆਂ ਗਈਆਂ ਤਸਵੀਰਾਂ ਅਨੁਸਾਰ ਵੀ ਉਸ ਖੇਤਰ ਵਿਚ ਕੋਈ ਬੱਦਲ ਨਹੀਂ ਸੀ ਬਣਿਆ ਅਤੇ ਨਾ ਹੀ ਇਸ ਦਿਸ਼ਾ ਵਿਚ ਕੋਈ ਹੋਰ ਗਿਣਨਯੋਗ ਤਬਦੀਲੀ ਹੋਈ।

ਅਸਲ ਵਿਚ ਵਿਗਿਆਨ ਦੀ ਪਹਿਲੀ ਜਿੱਤ ਤਾਂ ਉਦੋਂ ਹੀ ਹੋ ਜਾਂਦੀ ਹੈ ਜਦ ਅਜਿਹੇ ਯੱਗਾਂ ਨੂੰ ਠੀਕ ਸਿੱਧ ਕਰਨ ਵਾਲਿਆਂ ਨੂੰ ਇਹ ਦਲੀਲਾਂ ਦੇਣੀਆਂ ਪੈਂਦੀਆਂ ਹਨ ਕਿ ਯੱਗ ਵਿਚ ਲੱਕੜ ਅਤੇ ਹੋਰ ਵਸਤਾਂ ਦੇ ਬਲਣ ਨਾਲ ਪੈਦਾ ਹੋਈਆਂ ਗੈਸਾਂ ਬੱਦਲ ਬਣਨ ਦੀ ਪ੍ਰਕਿਰਿਆ ਨੂੰ ਤੇਜ਼ ਕਰਦੀਆਂ ਹਨ। ਭਾਵੇਂ ਇਹ ਦਲੀਲ ਵਿਗਿਆਨਕ ਤੌਰ ਤੇ ਬਿਲਕੁਲ ਗਲਤ ਹੈ ਫਿਰ ਵੀ ਇਹ ਇਸ ਗੱਲ ਨੂੰ ਦਰਸਾਉਂਦੀ ਹੈ ਕਿ ਯੱਗਾਂ ਦਾ ਜੋ ਅਸਲ ਮਕਸਦ ਮੰਨਿਆ ਗਿਆ ਸੀ ਉਹ ਅੱਜ

(ਬਾਕੀ ਸਫ਼ਾ 24 ਤੇ)



# ਮੁੰਡੇ/ਕੁੜੀਆਂ

**ਰਾਜਪਾਲ ਸਿਘ**

ਸ਼ੰਕਾ ਨਵਿਰਤੀ ਤਹਿਤ ਕੁਝ ਪਾਠਕਾਂ ਵਲੋਂ ਇਹ ਸਵਾਲ ਪੁਛਿਆ ਗਿਆ ਹੈ ਕਿ ਜੇ ਲੜਕੇ ਅਤੇ ਲੜਕੀ ਹੋਣ ਦੀ ਸੰਭਾਵਨਾ ਹਮੇਸ਼ਾ ਇਕੋ ਜਿੰਨੀ ਹੁੰਦੀ ਹੈ ਤਾਂ ਇਹ ਕਿਉਂ ਹੁੰਦਾ ਹੈ ਕਿ ਕਈ ਵਾਰ ਕੁਝ ਜੋੜਿਆਂ ਦੇ ਸਾਰੇ ਬੱਚੇ ਲੜਕੇ ਹੀ ਪੈਦਾ ਹੁੰਦੇ ਹਨ ਅਤੇ ਕੁਝ ਦੇ ਸਾਰੀਆਂ ਹੀ ਲੜਕੀਆਂ ?

ਇਸ ਦੇ ਉੱਤਰ ਵਲ ਆਉਣ ਤੋਂ ਪਹਿਲਾਂ ਇਸ ਗੱਲ ਨੂੰ ਸਪਸ਼ਟ ਤੌਰ ਤੇ ਸਮਝਣਾਂ ਜ਼ਰੂਰੀ ਹੈ ਕਿ ਆਖਿਰ ਬੱਚੇ ਦਾ ਸੈਕਸ ਨਿਰਧਾਰਤ ਕਿਸ ਤਰ੍ਹਾਂ ਹੁੰਦਾ ਹੈ। ਚਾਹੇ ਇਸ ਦਾ ਜਿਕਰ ਪਹਿਲਾਂ ਵੀ ਇਕ ਦੋ ਲੇਖਾਂ ਵਿਚ ਕੀਤਾ ਜਾ ਚੁੱਕਾ ਹੈ ਫਿਰ ਵੀ ਸੰਖੇਪ ਵਿਚ ਇਹ ਇਸ ਤਰ੍ਹਾਂ ਹੁੰਦਾ ਹੈ।

**ਮੁੰਡਾ ਜਾਂ ਕੁੜੀ ਨਿਰਧਾਰਿਤ ਹੋਣਾ—**

ਸੰਤਾਨ ਵਿਚ ਰੰਗ, ਰੂਪ, ਕੱਦ ਅਤੇ ਲਿੰਗ ਦਾ ਨਿਰਧਾਰਣ ਮਾਪਿਆਂ ਦੇ ਸੈੱਲਾਂ ਵਿਚ ਮੌਜੂਦ ਬਹੁਤ ਹੀ ਛੋਟੀਆਂ-ਛੋਟੀਆਂ ਅਤੇ ਗੁੰਝਲਦਾਰ ਰਚਨਾਵਾਂ ਰਾਹੀਂ ਹੁੰਦਾ ਹੈ ਜਿਨ੍ਹਾਂ ਨੂੰ ਕ੍ਰੋਮੋਸੋਮ (Chromosomes) ਕਿਹਾ ਜਾਂਦਾ ਹੈ। ਬੱਚੇ ਵਿਚ ਲਿੰਗ ਨਿਰਧਾਰਿਤ ਕਰਨ ਵਾਲੇ ਕਰੋਮੋਸੋਮ ਦੋ ਕਿਸਮ ਦੇ ਹੁੰਦੇ ਹਨ ਜਿਨ੍ਹਾਂ ਨੂੰ X ਅਤੇ Y ਦਾ ਨਾਮ ਦਿੱਤਾ ਗਿਆ ਹੈ। ਕਰੋਮੋਸੋਮ ਸੈੱਲਾਂ ਵਿਚ ਜੋੜਿਆਂ ਦੇ ਰੂਪ ਵਿਚ ਹੁੰਦੇ ਹਨ। ਔਰਤ ਵਿਚ ਸੈਕਸ ਨਿਰਧਾਰਿਤ ਕਰਨ ਵਾਲੇ ਕਰੋਮੋਸੋਮਾਂ ਦੇ ਜੋੜੇ ਵਿਚ ਦੋਹਵੇਂ ਕਰੋਮੋਸੋਮ X ਕਿਸਮ ਦੇ ਹੁੰਦੇ ਹਨ ਜਦ ਕਿ ਆਦਮੀ ਵਿਚਲੇ ਜੋੜੇ ਵਿਚ ਇਕ ਕਰੋਮੋਸੋਮ X ਅਤੇ ਦੂਸਰਾ Y ਕਿਸਮ ਦਾ ਹੁੰਦਾ ਹੈ। ਜਣਨ ਕ੍ਰਿਆ ਲਈ ਜਦ ਬੀਜਅੰਡ (ovum) ਅਤੇ ਸ਼ੁਕਰਾਣੂ (Sperm) ਬਣਦੇ ਹਨ ਤਾਂ ਕਰੋਮੋਸੋਮਾਂ ਦੇ ਜੋੜੇ ਟੁੱਟ ਕੇ ਬੀਜਅੰਡਾਂ ਜਾਂ ਸ਼ੁਕਰਾਣੂਆਂ ਵਿਚ ਇਹ ਕਰੋਮੋਸੋਮ ਇਕਹਰੇ ਇਕਹਰੇ ਜਾਂਦੇ ਹਨ। ਇਸ ਤਰ੍ਹਾਂ ਔਰਤ ਦੇ ਸਰੀਰ ਵਿਚ ਜੋ ਵੀ ਬੀਜਅੰਡ ਬਣਦੇ ਹਨ ਉਹਨਾਂ ਸਾਰਿਆਂ ਵਿਚ ਇਕ X ਕਰੋਮੋਸੋਮ ਹੁੰਦਾ ਹੈ ਜਦ ਕਿ ਆਦਮੀ ਵਿਚ ਜੋ ਸ਼ੁਕਰਾਣੂ ਬਣਦੇ ਹਨ ਉਹਨਾ ਵਿਚੋਂ ਅੱਧੇ X ਕਿਸਮ ਦੇ ਕਰੋਮੋਸੋਮ ਵਾਲੇ ਅਤੇ ਅੱਧੇ Y ਕਿਸਮ ਦੇ ਕਰੋਮੋਸੋਮ ਵਾਲੇ ਹੁੰਦੇ ਹਨ। ਔਰਤ ਵਿਚ ਇਕ ਸਮੇਂ ਤੇ (ਇਕ ਮਹੀਨੇ ਦੌਰਾਨ ਇਕ ਵਾਰ) ਕੇਵਲ ਇਕ ਹੀ ਬੀਜਅੰਡ ਬਣ ਕੇ ਵਿਕਸਿਤ ਹੁੰਦਾ ਹੈ ਜਦ ਕਿ ਆਦਮੀ ਵਲੋਂ ਇਕ ਸਮੇਂ ਤੇ ਜੋ ਸ਼ੁਕਰਾਣੂ ਛੱਡੇ ਜਾਂਦੇ ਹਨ ਉਹਨਾਂ ਦੀ ਗਿਣਤੀ ਲੱਖਾਂ ਵਿਚ ਹੁੰਦੀ ਹੈ।

ਸੋ ਪੈਦਾ ਹੋਣ ਵਾਲਾ ਬੱਚਾ ਲੜਕਾ ਹੋਵੇਗਾ ਜਾਂ ਲੜਕੀ, ਸਿਰਫ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਇਹਨਾਂ ਲੱਖਾਂ ਸ਼ੁਕਰਾਣੂਆਂ ਵਿਚੋਂ ਕਿਹੜੀ ਕਿਸਮ ਦੇ ਸ਼ੁਕਰਾਣੂ ਦਾ ਬੀਜ-ਅੰਡ ਨਾਲ ਮੇਲ ਹੁੰਦਾ ਹੈ। ਜੇ X ਕਿਸਮ ਦੇ ਕਰੋਮੋਸੋਮ ਵਾਲਾ ਸ਼ੁਕਰਾਣੂ ਮਿਲਦਾ ਹੈ ਤਾਂ ਮਿਲਾਪ ਉਪਰੰਤ ਦੋਹਵੇਂ ਕਰੋਮੋਸੋਮ XX ਕਿਸਮ ਦੇ ਹੋ ਜਾਣਗੇ ਜਿਸ ਦੇ ਸਿੱਟੇ ਵਜੋਂ ਲੜਕੀ ਪੈਦਾ ਹੋਵੇਗੀ ਜਦ ਕਿ ਜੇ Y ਕਿਸਮ ਦਾ ਸ਼ੁਕਰਾਣੂ ਮਿਲਦਾ ਹੈ ਤਾਂ ਕਰੋਮੋਸੋਮਾਂ ਦਾ ਜੋੜਾਂ XY ਹੋ ਜਾਵੇਗਾ ਜੋ ਕਿ ਲੜਕਾ ਬਣਨ ਵਿਚ ਵਿਕਸਿਤ ਹੋਵੇਗਾ। ਕਿਉਂਕਿ X ਅਤੇ Y ਦੋਹਵਾਂ ਕਿਸਮ ਦੇ ਸ਼ੁਕਰਾਣੂਆਂ ਦੀ ਗਿਣਤੀ ਬਿਲਕੁਲ ਇਕੋ ਜਿੰਨੀ ਹੀ ਹੁੰਦੀ ਹੈ ਇਸ ਲਈ ਲੜਕਾ ਜਾਂ ਲੜਕੀ ਹੋਣ ਦੀ ਸੰਭਾਵਨਾਂ ਵੀ ਹਰ ਵਾਰ ਬਿਲਕੁਲ ਇਕੋ ਜਿੰਨੀ ਹੀ ਹੁੰਦੀ ਹੈ।

ਇਸ ਤੋਂ ਅੱਗੇ ਇਸ ਸਵਾਲ ਦਾ ਜਵਾਬ ਲੱਭਣ ਲਈ, ਕਿ ਇਕੋ ਜਿੰਨੀ ਸੰਭਾਵਨਾ ਹੋਣ ਦੇ ਬਾਵਜੂਦ ਕਿਉਂ ਕੁਝ ਜੋੜਿਆਂ ਦੇ ਕੇਵਲ ਲੜਕੇ ਹੀ ਹੁੰਦੇ ਹਨ ਅਤੇ ਕੁਝ ਦੇ ਕੇਵਲ ਲੜਕੀਆਂ ਹੀ. ਸਾਨੂੰ ਇਸ ਕਿਸਮ ਦੇ ਕੁਝ ਹੋਰ ਵਰਤਾਰਿਆਂ ਤੇ ਨਿਗਾਹ ਮਾਰਨੀ ਪਵੇਗੀ।

ਇਹੋ ਜਿਹੇ ਬਹੁਤ ਸਾਰੇ ਵਰਤਾਰੇ ਹੁੰਦੇ ਹਨ ਜਿਨ੍ਹਾਂ ਵਿਚ ਸਾਰੇ ਸੰਭਵ ਸਿੱਟੇ ਨਿਕਲਣ ਦੀ ਇਕੋ ਜਿੰਨੀ ਸੰਭਾਵਨਾ ਹੁੰਦੀ ਹੈ ਜਿਸ ਤਰ੍ਹਾਂ ਕਿ ਜਦ ਇਕ ਸਿੱਕੇ ਨੂੰ ਟਾਸ ਕੀਤਾ ਜਾਂਦਾ ਹੈ ਤਾਂ ਹੈੱਡ ਜਾਂ ਟੇਲ ਕੋਈ ਵੀ ਉਪਰ ਆਉਣ ਦੀ ਇਕੋ ਜਿੰਨੀ ਸੰਭਾਵਨਾ ਹੁੰਦੀ ਹੈ ਬਸ਼ਰਤੇ ਕਿ ਸਿੱਕੇ ਨੂੰ ਟਾਸ ਕਰਨ ਸਮੇਂ ਕੋਈ ਹੇਰਾਫੇਰੀ ਨਾ ਕੀਤੀ ਗਈ ਹੋਵੇ। ਇਸੇ ਤਰ੍ਹਾਂ ਲੁਡੋ ਖੇਡਣ ਵਾਲੀ ਇਕ ਡੀਟੀ ਨੂੰ ਸਿੱਟਣ ਸਮੇਂ ਵੀ ਇਸ ਦੇ 6 ਪਾਸਿਆਂ ਵਿਚੋਂ ਹਰ ਕਿਸੇ ਦੇ ਉਪਰ ਆਉਣ ਦੀ ਸੰਭਾਵਨਾ ਇਕੋ ਜਿੰਨੀ ਹੁੰਦੀ ਹੈ। ਇਹੋ ਜਿਹੇ ਵਰਤਾਰਿਆਂ ਬਾਰੇ ਅਸੀਂ ਪਹਿਲਾਂ ਨਹੀਂ ਕਹਿ ਸਕਦੇ ਕਿ ਇਸਦਾ ਸਿੱਟਾ ਕੀ ਨਿਕਲੇਗਾ। ਉਦਾਹਰਣ ਵਜੋਂ ਸਿੱਕੇ ਨੂੰ ਸਾਧਾਰਣ ਢੰਗ ਨਾਲ ਟਾਸ ਕੀਤੇ ਜਾਣ ਤੇ ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਇਸ ਵਾਰ ਸਿੱਕੇ ਦਾ ਕਿਹੜਾ ਪਾਸਾ ਉਪਰ ਹੋਵੇਗਾ ਪਰ ਇਕ ਗੱਲ ਲਗਭਗ ਸਾਫ ਹੀ ਹੁੰਦੀ ਹੈ ਕਿ ਜੇ ਸਿੱਕੇ ਨੂੰ

ਲਗਾਤਾਰ ਬਹੁਤ ਵਾਰੀ ਟਾਸ ਕੀਤਾ ਜਾਵੇ ਤਾਂ ਲਗਭਗ ਅੱਧੇ ਵਾਰ ਹੈੱਡ ਉੱਪਰ ਹੋਵੇਗਾ ਅਤੇ ਅੱਧੇ ਵਾਰ ਟੇਲ। ਪਰ ਇਸਦਾ ਮਤਲਬ ਇਹ ਨਹੀਂ ਕਿ ਜੇ ਕਿਸੇ ਸਿੱਕੇ ਨੂੰ 4 ਵਾਰ ਟਾਸ ਕੀਤਾ ਜਾਵੇ ਤਾਂ ਲਾਜ਼ਮੀ ਹੀ 2 ਵਾਰ ਹੈੱਡ ਉਪਰ ਹੋਵੇਗਾ ਅਤੇ 2 ਵਾਰ ਟੇਲ। ਅਸਲ ਵਿਚ ਜੇ ਕਿਸੇ ਸਿੱਕੇ ਨੂੰ ਲਗਾਤਾਰ 4 ਵਾਰ ਟਾਸ ਕੀਤਾ ਜਾਂਦਾ ਹੈ ਤਾਂ ਹੇਠ ਲਿਖੀਆਂ ਪੰਜ ਸੰਭਾਵਨਾਵਾਂ ਹੋ ਸਕਦੀਆਂ ਹਨ—

1. ਚਾਰੇ ਵਾਰ ਹੈੱਡ ਉਪਰ ਆਵੇ।
2. ਤਿੰਨ ਵਾਰ ਹੈੱਡ ਅਤੇ ਇਕ ਵਾਰ ਟੇਲ ਉਪਰ ਆਵੇ।
3. ਦੋ ਵਾਰ ਹੈੱਡ ਅਤੇ ਦੋ ਵਾਰ ਟੇਲ ਉਪਰ ਆਵੇ।
4. ਇਕ ਵਾਰ ਹੈੱਡ ਅਤੇ ਤਿੰਨ ਵਾਰ ਟੇਲ ਉਪਰ ਆਵੇ।
5. ਚਾਰੇ ਵਾਰ ਟੇਲ ਉਪਰ ਆਵੇ।

ਅਜਿਹੇ ਸਾਰੇ ਵਰਤਾਰਿਆਂ ਜਿਨ੍ਹਾਂ ਦੇ ਸਿੱਟਿਆਂ ਬਾਰੇ ਅਗਾਉਂ ਹੀ ਪੱਕ ਨਾਲ ਨਹੀਂ ਕਿਹਾ ਜਾ ਸਕਦਾ, ਦਾ ਹਿਸਾਬ ਕਿਤਾਬ Probability Theory ਰਾਹੀਂ ਲਾਇਆ ਜਾਂਦਾ ਹੈ। ਉਪਰੋਕਤ ਕੇਸ ਵਿਚ ਚਾਰੇ ਵਾਰ ਹੈੱਡ ਉਪਰ ਹੋਣ ਦੀ ਸੰਭਾਵਨਾ ਕਿੰਨੀ ਕੁ ਹੈ ? ਜਾਂ 3 ਵਾਰ ਹੈੱਡ ਅਤੇ 1 ਵਾਰ ਟੇਲ ਉਪਰ ਹੋਣ ਜਾਂ 2 ਵਾਰ ਹੈੱਡ 2 ਵਾਰ ਟੇਲ ਉਪਰ ਹੋਣ ਆਦਿ ਸਭ ਕੇਸਾਂ ਦੀ ਸੰਭਾਵਨਾ ਕਿੰਨੀ ਕੁ ਹੈ। ਇਸ ਨੂੰ ਹਿਸਾਬ ਵਿਚ Binomial Distsibution ਦੇ ਫਾਰਮੂਲੇ ਦੀ ਸਹਾਇਤਾ ਨਾਲ ਕੱਢਿਆ ਜਾ ਸਕਦਾ (ਫਾਰਮੂਲਾ ਇਥੇ ਦਿੱਤਾ ਨਹੀਂ ਜਾ ਰਿਹਾ ਕਿਉਂਕਿ ਇਸ ਨੂੰ ਹਾਇਰ ਮੈਥ ਦੀ ਜਾਣਕਾਰੀ ਬਗੈਰ ਸਮਝਿਆ ਨਹੀਂ ਜਾ ਸਕਦਾ।)

ਮੁੰਡਾ ਜਾਂ ਕੁੜੀ ਹੋਣ ਦਾ ਕੇਸ ਵੀ ਬਿਲਕੁਲ ਸਿੱਕੇ ਨੂੰ ਟਾਸ ਕਰਨ ਦੀ ਕਿਸਮ ਦਾ ਹੀ ਹੈ। ਸੋ ਇਸ ਤੇ ਵੀ ਉਹੀ ਫਾਰਮੂਲੇ ਲਾਗੂ ਕਰਕੇ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਜੇ ਅਸੀਂ 100 ਜੋੜਿਆਂ ਦੇ ਮੁੰਡੇ ਕੁੜੀਆਂ ਦਾ ਅੰਦਾਜ਼ਾ ਇਹ ਮੰਨ ਕੇ ਲਾਈਏ ਕਿ ਹਰ ਜੋੜੇ ਦੇ ਤਿੰਨ ਤਿੰਨ ਬੱਚੇ ਹੋਣਗੇ ਤਾਂ ਸੰਭਾਵਨਾਵਾਂ ਇਸ ਪ੍ਰਕਾਰ ਬਣਦੀਆਂ ਹਨ।

| | |
|---|---|
| ਤਿੰਨੇ ਲੜਕੇ | —12·5% |
| ਦੋ ਲੜਕੇ ਤੇ ਇਕ ਲੜਕੀ | —37·5% |
| ਇਕ ਲੜਕਾ ਤੇ ਦੋ ਲੜਕੀਆਂ | —37·5% |
| ਤਿੰਨੇ ਲੜਕੀਆਂ | —12·5% |

ਇਸੇ ਤਰ੍ਹਾਂ ਜੇ ਸਭ ਦੇ ਚਾਰ-ਚਾਰ ਬੱਚੇ ਹੋਣ ਤਾਂ ਵੱਖ-ਵੱਖ ਜੋੜਿਆਂ ਦੇ ਮੁੰਡੇ ਕੁੜੀਆਂ ਦੀ ਗਿਣਤੀ ਇਸ ਪ੍ਰਕਾਰ ਹੋਣ ਦੀ ਸੰਭਾਵਨਾ ਹੈ।

| | |
|---|---|
| ਚਾਰੇ ਲੜਕੇ | —6·25% |
| ਤਿੰਨ ਲੜਕੇ ਅਤੇ ਇਕ ਲੜਕੀ | —25% |
| ਦੋ ਲੜਕੇ ਅਤੇ ਦੋ ਲੜਕੀਆਂ | —37·5% |
| ਇਕ ਲੜਕਾ ਅਤੇ ਤਿੰਨ ਲੜਕੀਆਂ | —25% |
| ਚਾਰੇ ਲੜਕੀਆਂ | —6·25% |

ਇਸ ਪ੍ਰਕਾਰ ਅਸੀਂ ਵੇਖ ਸਕਦੇ ਹਾਂ 100 ਵਿਚੋਂ ਲਗਭਗ 6 ਕੁ ਜੋੜਿਆਂ ਦੇ ਚਾਰੇ ਲੜਕੇ ਹੋਣ ਅਤੇ 6 ਕੁ ਜੋੜਿਆਂ ਦੇ ਚਾਰੇ ਹੀ ਲੜਕੀਆਂ ਹੋਣ ਦੀ ਸੰਭਾਵਨਾ ਪਾਈ ਹੈ।

ਇਸ ਤੋਂ ਅੱਗੇ ਜੇ ਅਸੀਂ ਇਹੀ ਫਾਰਮੂਲਾ ਵਰਤਦੇ ਹੋਏ ਮੁੰਡਿਆਂ ਕੁੜੀਆਂ ਦਾ ਹਿਸਾਬ ਕਿਤਾਬ ਇਹ ਮੰਨ ਕੇ ਲਾਈਏ ਕਿ ਹਰ ਜੋੜੇ ਦੇ ਪੰਜ-ਪੰਜ ਬੱਚੇ ਹੋਣਗੇ ਤਾਂ ਸਿੱਟੇ ਇਸ ਪ੍ਰਕਾਰ ਹੋਣਗੇ।

| ਬੱਚੇ | —ਸੰਭਾਵਨਾ |
|---|---|
| ਪੰਜ ਲੜਕੇ | —3·125% |
| ਚਾਰ ਲੜਕੇ ਅਤੇ ਇਕ ਲੜਕੀ | —15·625% |
| ਤਿੰਨ ਲੜਕੇ ਅਤੇ ਦੋ ਲੜਕੀਆਂ | —31·250% |
| ਦੋ ਲੜਕੇ ਅਤੇ ਤਿੰਨ ਲੜਕੀਆਂ | —31·250% |
| ਇਕ ਲੜਕਾ ਅਤੇ ਚਾਰ ਲੜਕੀਆਂ | —15·625% |
| ਪੰਜੇ ਲੜਕੀਆ | —3·125% |

ਸੋ ਚਾਹੇ ਮੁੰਡਾ ਜਾਂ ਕੁੜੀ ਹੋਣ ਦੀ ਸੰਭਾਵਨਾ ਹਰ ਵਾਰ ਇਕੋ ਜਿੰਨੀ ਹੀ ਹੁੰਦੀ ਹੈ ਫਿਰ ਵੀ ਇਹ ਨੁਕਤਾ ਇਸ ਗੱਲ ਨੂੰ ਰੱਦ ਨਹੀਂ ਕਰਦਾ ਕਿ ਕਿਸੇ ਜੋੜੇ ਦੇ ਲਗਾਤਾਰ ਕੁੜੀਆਂ ਹੀ ਹੋਈ ਜਾਣ ਅਤੇ ਕਿਸੇ ਦੇ ਸਾਰੇ ਮੁੰਡੇ ਹੀ। ਇਸ ਦੇ ਪਿੱਛੇ ਕਾਰਣ ਇਹ ਵੀ ਕੰਮ ਕਰਦਾ ਹੈ ਕਿ ਪਹਿਲਾ ਬੱਚਾ ਮੁੰਡਾ ਹੈ ਜਾਂ ਕੁੜੀ ਇਸਦਾ ਅਗਲੇ ਬੱਚੇ ਦੇ ਸੈਕਸ ਉਪਰ ਕੋਈ ਪ੍ਰਭਾਵ ਨਹੀਂ ਅਤੇ ਇਸੇ ਤਰ੍ਹਾਂ ਦੂਜੇ ਬੱਚੇ ਦੇ ਸੈਕਸ ਦਾ ਤੀਜੇ ਬੱਚੇ ਦੇ ਸੈਕਸ ਨਿਰਧਾਰਤ ਕਰਨ ਵਿਚ ਕੋਈ ਰੋਲ ਨਹੀਂ। ਯਾਨੀ ਬੱਚਿਆਂ ਦਾ ਸੈਕਸ ਇਕ ਦੂਸਰੇ ਤੋਂ ਆਜ਼ਾਦ ਹੁੰਦਾ ਹੈ। ਹਿਸਾਬ ਦੀ ਭਾਸ਼ਾ ਵਿਚ ਕਿਹਾ ਜਾਂਦਾ ਹੈ ਕਿ evcnts are independent. ਫਿਰ ਵੀ ਮੌਕਾ ਮੇਲ ਦੇ ਹਿਸਾਬੀ ਫਾਰਮੂਲੇ ਅਨੁਸਾਰ ਜਿਵੇਂ ਜਿਵੇਂ ਬੱਚਿਆਂ ਦੀ ਗਿਣਤੀ ਵਧਦੀ ਜਾਂਦੀ ਹੈ ਇਹ ਸੰਭਾਵਨਾ ਘਟਦੀ ਜਾਂਦੀ ਹੈ ਕਿ ਸਾਰੇ ਬੱਚੇ ਇਕੋ ਹੀ ਸੈਕਸ ਦੇ ਹੋਣ। ਜਿਵੇਂ ਕਿ ਉਪਰ ਹਿਸਾਬ ਲਗਾਇਆ ਗਿਆ ਹੈ ਤਿੰਨ ਬੱਚੇ ਇਕੋ ਸੈਕਸ ਦੇ ਹੋਣ ਦੀ ਸੰਭਾਵਨਾ 12·5% ਹੈ, ਚਾਰੇ ਬੱਚਿਆਂ ਦੀ 6·25% ਅਤੇ ਪੰਜੇ ਮੁੰਡੇ ਜਾਂ ਪੰਜੇ ਕੁੜੀਆਂ ਹੋਣ ਦੀ ਸੰਭਾਵਨਾ 3·125 (31/8)% ਹੀ ਹੈ। ਇਸ਼ੇ ਤਰ੍ਹਾਂ ਜੇ ਅੱਗੇ ਹਿਸਾਬ ਲਗਾਇਆ ਜਾਵੇ ਤਾਂ ਸੱਤ ਬੱਚਿਆਂ ਵਿਚੋਂ ਸਤੇ ਮੁੰਡੇ ਜਾਂ ਸੱਤੇ ਹੀ ਕੁੜੀਆਂ ਹੋਣ ਦੀ ਸੰਭਾਵਨਾ 100 ਪਿੱਛੇ 1 ਤੋਂ ਵੀ ਘਟ ਜਾਂਦੀ ਹੈ (0·8%)

**ਕਿਸਮਤ ਜਾਂ ਚਾਂਸ**—ਉਪਰੋਕਤ ਵਰਨਣ ਤੋਂ ਸਪਸ਼ਟ ਹੈ ਕਿ ਮੁੰਡਾ ਜਾਂ ਕੁੜੀ ਬਣਨ ਦੀ ਜੋ ਪ੍ਰੀਕਿਰਿਆ ਹੈ ਉਸ ਤਹਿਤ ਇਹ ਸੰਭਾਵਨਾਵਾਂ ਮੌਜੂਦਾ ਹਨ ਕਿ ਕਿਸੇ ਜੋੜੇ ਦੇ ਸਾਰੇ ਬੱਚੇ ਲੜਕੇ ਹੀ ਹੋਣ ਜਾਂ ਸਾਰੀਆ ਹੀ ਲੜਕੀਆਂ। ਇਸ ਤੋਂ ਅੱਗੇ ਸਵਾਲ ਇਹ ਉਠਦਾ ਹੈ ਕਿ ਕੀ ਇਸ ਤਰ੍ਹਾਂ ਕਿਸੇ ਦੇ ਸਾਰੇ ਹੀ ਮੁੰਡੇ ਜਾਂ ਸਾਰੀਆਂ ਹੀ ਕੁੜੀਆਂ ਦਾ ਪੈਦਾ ਹੋਣਾ ਉਹਨਾਂ ਦੀ ਕਿਸਮਤ ਤੇ ਨਹੀਂ ਨਿਰਭਰ ਕਰਦਾ ? ਇਸ ਦਾ ਜਵਾਬ ਸਪਸ਼ਟ ਤੌਰ ਤੇ ਨਾਂਹ ਵਿਚ ਹੈ, ਕਿਉਂਕਿ ਕਿਸਮਤ ਅਤੇ ਚਾਂਸ (ਇਤਫਾਕ) ਦੋ ਬਿਲਕੁਲ ਵੱਖੋ-ਵੱਖਰੇ ਸੰਕਲਪ ਹਨ। ਕਿਸਮਤ ਤੋਂ ਭਾਵ ਇਹ ਲਿਆ ਜਾਂਦਾ ਹੈ ਕਿ ਕਿਸੇ ਵੀ ਵਿਅਕਤੀ ਦੇ ਸਮੁੱਚੇ ਜੀਵਨ ਵਿਚ ਕੀ ਵਾਪਰੇਗਾ, ਮਿਸਾਲ ਵਜੋਂ ਉਸ ਦੇ ਕਿੰਨੇ ਬੱਚੇ ਅਤੇ ਕਿਸ ਤਰ੍ਹਾਂ ਦੇ ਹੋਣਗੇ, ਆਦਿ ਗੱਲਾਂ ਕਿਸੇ ਗੈਬੀ ਸ਼ਕਤੀ ਵਲੋਂ ਪਹਿਲਾਂ ਹੀ ਤਹਿ ਕੀਤੀਆਂ ਹੋਈਆਂ ਹਨ ਅਤੇ ਮਨੁੱਖ ਦੇ ਜੀਵਨ ਵਿਚ ਸਾਰਾ ਕੁਝ ਉਸ ਅਨੁਸਾਰ ਵਾਪਰਦਾ ਰਹਿੰਦਾ ਹੈ। ਉਦਾਹਰਣ ਵਜੋਂ ਜੇ ਕਿਸੇ ਦੇ ਪੰਜ ਕੁੜੀਆਂ ਹੀ ਹੋ ਜਾਣ (ਜੋ 3% ਲੋਕਾਂ ਦੇ ਹੋਣਗੀਆ ਹੀ) ਤਾਂ ਇਹ ਕਿਹਾ ਜਾਂਦਾ ਹੈ ਕਿ ਇਸ ਦੀ ਤਾਂ ਕਿਸਮਤ ਵਿਚ ਹੀ ਮੁੰਡਾ ਨਹੀਂ ਹੈ।

ਦੂਸਰੇ ਪਾਸੇ ਅਸੀਂ ਸਮਝਦੇ ਹਾਂ ਕਿ ਕੁਝ ਵਰਤਾਰੇ ਅਜਿਹੇ ਹੁੰਦੇ ਹਨ ਜਿਨ੍ਹਾਂ ਤੇ ਅਜੇ ਮਨੁੱਖ ਦਾ ਕੋਈ ਕੰਟਰੋਲ ਨਹੀਂ ਹੈ ਉਹ ਮਨੁੱਖ ਦੀ ਇੱਛਾ ਤੋਂ ਆਜ਼ਾਦ ਤੌਰ ਤੇ ਵਾਪਰਦੇ ਹਨ। ਇਹਨਾਂ ਦੇ ਸਿੱਟੇ ਕੁਝ ਬਾਹਰਮੁਖੀ ਹਾਲਤਾਂ ਦੇ ਮੌਕਾ ਮੇਲ ਵਜੋਂ ਪ੍ਰਗਟ ਹੁੰਦੇ ਹਨ। ਅਜਿਹੇ ਵਰਤਾਰਿਆਂ ਦੇ ਸਿੱਟੇ ਕਈ ਵਾਰ ਸਾਡੇ ਲਈ ਚੰਗੇ ਹੁੰਦੇ ਹਨ, ਕਈ ਵਾਰ ਮਾੜੇ ਅਤੇ ਕਈ ਵਾਰ ਇਹਨਾਂ ਦਾ ਸਾਡੀ ਜ਼ਿੰਦਗੀ ਤੇ ਕੋਈ ਪ੍ਰਭਾਵ ਨਹੀਂ ਹੁੰਦਾ। ਕਿਸਮਤ ਦਾ ਸ਼ੰਕਲਪ ਉਦੋਂ ਹੀ ਉਠਦਾ ਹੈ ਜਦ ਇਹਨਾਂ ਦਾ ਮਨੁੱਖ ਦੀ ਜ਼ਿੰਦਗੀ ਤੇ ਕੋਈ ਚੰਗਾ ਜਾਂ ਮਾੜਾ ਪ੍ਰਭਾਵ ਹੋਵੇ। ਉਦਾਹਰਣ ਵਜੋਂ ਜੇ ਕੋਈ ਵਿਅਕਤੀ ਵਿਹਲਾ ਬੈਠਾ ਬੈਠਾ ਸਿੱਕਾ ਟਾਸ ਕਰੀ ਜਾਵੇ ਅਤੇ ਲਗਾਤਾਰ ਪੰਜ ਵਾਰੀ ਹੈੱਡ ਹੀ ਉਪਰ ਆਵੇ ਤਾਂ ਉਹ ਕਿਸੇ 'ਕਿਸਮਤ' ਨੂੰ ਦਿਮਾਗ ਵਿਚ ਨਹੀਂ ਲਿਆਵੇਗਾ, ਬਲਕਿ ਇਸ ਨੂੰ ਮਹਿਜ਼ ਇਕ ਚਾਂਸ ਹੀ ਸਮਝੇਗਾ। ਲਗਾਤਾਰ ਪੰਜ ਕੁੜੀਆਂ ਦਾ ਹੋ ਜਾਣਾ ਵੀ ਸਿੱਕੇ ਦੇ ਪੰਜ ਵਾਰ ਹੈੱਡ ਉਪਰ ਆਉਣ ਵਾਂਗ ਹੀ ਹੈ ਪ੍ਰੰਤੂ ਇਸ ਨੂੰ ਜ਼ਰੂਰ ਕਿਸਮਤ ਨਾਲ ਜੋੜਿਆ ਜਾਂਦਾ ਹੈ ਕਿਉਂਕਿ ਪੰਜ ਕੁੜੀਆਂ ਦੇ ਹੋਣ ਨੇ ਉਸਦੀ ਜ਼ਿੰਦਗੀ ਤੇ ਗੰਭੀਰ ਅਸਰ ਪਾਉਣਾ ਹੈ। ਜੇ ਸਾਡੇ ਸਮਾਜ ਵਿਚ ਵੀ ਮੁੰਡੇ ਅਤੇ ਕੁੜੀ ਦੀ ਇਕੋ ਜਿੰਨੀ ਕਦਰ ਹੁੰਦੀ ਤਾਂ ਵੀ ਇਸ ਤਰ੍ਹਾਂ ਹੋਣ ਤੇ ਕਿਸਮਤ ਦੀ ਗੱਲ ਨਹੀਂ ਸੀ ਛਿੜਨੀ ਸਗੋਂ ਇਕ ਇਤਫਾਕ ਹੀ ਸਮਝਿਆ ਜਾਣਾ ਸੀ।

ਸੋ ਸਾਰੇ ਬੱਚੇ ਲੜਕੇ ਜਾਂ ਸਾਰੇ ਹੀ ਲੜਕੀਆਂ ਦਾ ਹੋਣਾ ਕਿਸੇ ਕਿਸਮਤ ਤੇ ਨਿਰਭਰ ਨਹੀਂ ਕਰਦਾ ਸਗੋਂ ਇਹ ਇਕ ਅਜਿਹੀ ਪ੍ਰਕਿਰਿਆ ਦਾ ਸਿੱਟਾ ਹੈ ਜਿਸ ਤੇ ਵਿਆਹੁਤਾ ਜੋੜੇ ਦਾ ਕੋਈ ਕੰਟਰੋਲ ਨਹੀਂ ਹੁੰਦਾ। ਨਾ ਤਾਂ ਅਜੇ ਤੀਕ ਇਸਨੂੰ ਕੰਟਰੋਲ ਕਰਨ ਵਾਲੀ ਕੋਈ ਖੋਜ ਹੋਈ ਹੈ ਅਤੇ ਨਾ ਹੀ ਅਸੀਂ ਚਾਹੁੰਦੇ ਹਾਂ ਕਿ ਸਾਡੀ ਸਮਾਜਿਕ ਚੇਤਨਾ ਦੇ ਇਸ ਪੜਾਅ ਉੱਤੇ ਕੋਈ ਅਜਿਹੀ ਖੋਜ ਸਾਹਮਣੇ ਆਵੇ, ਕਿਉਂਕਿ ਅੱਜ ਜਦ ਸਾਡੇ ਸਮਾਜ ਵਿਚ ਮੁੰਡੇ ਕੁੜੀ ਵਿਚ ਬਹੁਤ ਫਰਕ ਕੀਤਾ ਜਾਂਦਾ ਹੈ ਤਾਂ ਅਜਿਹੀ ਕੋਈ ਖੋਜ ਸਮਾਜਿਕ ਤੌਰ ਤੇ ਬਹੁਤ ਹੀ ਮਾਰੂ ਸਾਬਿਤ ਹੋਵੇਗੀ।

ਸੰਸਾਰ ਭਰ ਦੇ ਲੱਖਾਂ ਜੋੜਿਆਂ ਦੇ ਵਿਚ ਵਾਪਰਦੇ ਇਸ ਅਮਲ ਦੇ ਸਿੱਟੇ ਦੀਆਂ ਅਨੇਕਾਂ ਸੰਭਾਵਨਾਵਾਂ ਵਿਚੋਂ ਇਕ ਇਹ ਵੀ ਹੁੰਦੀ ਹੈ ਕਿ ਕਿਸੇ ਜੋੜੇ ਦੇ ਕੇਵਲ ਲੜਕੇ ਜਾਂ ਕੇਵਲ ਲੜਕੀਆਂ ਹੀ ਪੈਦਾ ਹੋਣ। Probobility Theory ਦੇ ਨਿਯਮਾਂ ਅਨੁਸਾਰ ਕੁਝ ਪ੍ਰਤੀਸ਼ਤ ਜੋੜਿਆ ਦੇ ਤਾਂ ਇਹ ਵਾਪਰੇਗਾ ਹੀ ਜਿਸ ਨੂੰ ਰੋਕਣਾ ਨਾ ਤਾਂ ਮਨੁੱਖ ਦੇ ਵੱਸ ਦੀ ਗੱਲ ਹੈ ਅਤੇ ਨਾ ਕਿਸੇ 'ਕਿਸਮਤ' ਦੇ।

---

ਕਿਸੇ ਪਾਈ ਸਾੜ੍ਹੀ, ਤਾਂ ਮਜ਼੍ਹਬ ਨੂੰ ਖਤਰਾ
ਕਿਸੇ ਬੱਧੀ ਦਾੜ੍ਹੀ, ਤਾਂ ਮਜ਼੍ਹਬ ਨੂੰ ਖਤਰਾ
ਕਿਸੇ ਇੱਟ ਉਖਾੜੀ ਤਾਂ ਮਜ਼੍ਹਬ ਨੂੰ ਖਤਰਾ
ਕਿਸੇ ਵਜਾਈ ਤਾੜੀ ਤਾਂ ਮਜ਼੍ਹਬ ਨੂੰ ਖਤਰਾ
ਇਹ ਮਜ਼੍ਹਬ ਨਾ ਹੋਇਆ, ਹੋਈ ਇਹ ਮੋਮਬੱਤੀ,
ਪਿਘਲ ਗਈ ਝਟ, ਪਟੋ ਲਗੀ ਧੁਪ ਤੱਤੀ

(ਈਸ਼ਰ ਸਿੰਘ ਭਾਈਆ)

# ਚਿੰਤਾ ਰੋਗ (Anxiety Neurosis)

ਜਿਸ ਤਰ੍ਹਾਂ ਕਿ ਨਾਮ ਤੋਂ ਹੀ ਜਾਪਦਾ ਹੈ ਚਿੰਤਾ ਰੋਗ ਇਕ ਅਜਿਹਾ ਮਾਨਸਿਕ ਰੋਗ ਹੈ ਜਿਸ ਵਿਚ ਵਿਅਕਤੀ ਲੋੜੋਂ ਵੱਧ ਚਿੰਤਾ ਸਦਕਾ ਮਾਨਸ਼ਿਕ ਤਣਾਅ ਦਾ ਸ਼ਿਕਾਰ ਰਹਿੰਦਾ ਹੈ ਵੈਸੇ ਤਾਂ ਆਪਣੀਆਂ ਖਾਹਿਸ਼ਾਂ ਦੀ ਪੂਰਤੀ ਲਈ ਹਰ ਵਿਅਕਤੀ ਚਿੰਤਤ ਅਤੇ ਯਤਨਸ਼ੀਲ ਹੁੰਦਾ ਹੈ ਪ੍ਰੰਤੂ ਐਨਜ਼ਾਇਟੀ ਨਿਊਰੋਸ਼ਿਸ ਨਾਮੀ ਇਸ ਰੋਗ ਵਿਚ ਚਿੰਤਾ ਆਮ ਸਾਧਾਰਨ ਚਿੰਤਾ ਨਾਲੋਂ ਵੱਖਰੀ ਹੁੰਦੀ ਹੈ। ਇਸ ਵਿਚ ਰੋਗੀ ਚਿੰਤਾ ਦੇ ਕਾਰਣ ਤੋਂ ਸਪਸ਼ਟ ਰੂਪ ਵਿਚ ਜਾਣੂ ਨਹੀਂ ਹੁੰਦਾ। ਸਾਧਾਰਣ ਚਿੰਤਾ ਕਿਸੇ ਬਾਹਰਲੇ ਕਾਰਣ ਸਦਕਾ ਹੁੰਦੀ ਹੈ ਜਦ ਕਿ ਇਸ ਰੋਗ ਵਿਚ ਚਿੰਤਾ ਅੰਦਰੂਨੀ ਹੀ ਹੁੰਦੀ ਹੈ ਸੋ ਕਿਹਾ ਜਾ ਸਕਦਾ ਹੈ ਕਿ ਆਮ ਚਿੰਤਾ ਜਦੋਂ ਕਿਸੇ ਬਿਨਾਂ ਕਾਰਣ ਵਾਲੀ ਗੈਰ ਜ਼ਰੂਰੀ ਚਿੰਤਾ, ਲਗਾਤਾਰ ਚਿੰਤਾ ਅਤੇ ਜ਼ਿੰਦਗੀ ਨੂੰ ਬੇਚੈਨ ਕਰਨ ਵਾਲੀ ਚਿੰਤਾ ਵਿਚ ਬਦਲ ਜਾਂਦੀ ਹੈ ਤਾਂ ਇਹ ਰੋਗ ਚਿੰਤਾ ਰੋਗ ਹੈ (Auxiety Neusosis) ਹੈ। ਜਿਸ ਉੱਤੇ ਕਾਬੂ ਪਾਉਣ ਅਤੇ ਉਸਦੇ ਇਲਾਜ ਵੱਲ ਧਿਆਨ ਦੀ ਲੋੜ ਹੈ।

**ਲੱਛਣ**—ਡਰ ਅਤੇ ਸ਼ੰਕੇ ਇਸ ਰੋਗ ਦੇ ਮੁੱਖ ਮਾਨਸਿਕ ਲੱਛਣ ਹਨ। ਰੋਗੀ ਆਪਣੇ ਡਰ ਜਾਂ ਸ਼ੰਕੇ ਦੇ ਕਾਰਣ ਤੋਂ ਜਾਣੂ ਨਹੀਂ ਹੁੰਦਾ ਪ੍ਰੰਤੂ ਉਹ ਆਪਣੇ ਉਸ ਡਰ ਅਤੇ ਸ਼ੰਕੇ ਨੂੰ ਹਰ ਵਕਤ ਠੀਕ ਸਿੱਧ ਕਰਨ ਦੀ ਕੋਸ਼ਿਸ਼ ਕਰਦਾ ਹੈ। ਅਕਸਰ ਉਸ ਨੂੰ ਨੀਂਦ ਪੂਰੀ ਅਤੇ ਠੀਕ ਢੰਗ ਨਾਲ ਨਹੀਂ ਆਉਂਦੀ ਅਤੇ ਅਚਵੀ ਜਿਹੀ ਮਹਿਸੂਸ ਕਰਦਾ ਰਹਿੰਦਾ ਹੈ। ਕਿਸੇ ਵੀ ਚੀਜ਼ ਜਾਂ ਕੰਮ ਕਾਰ ਪ੍ਰਤੀ ਉਸਦਾ ਸ਼ੌਕ, ਉਤਸ਼ਾਹ ਅਤੇ ਲਗਾਅ ਨਹੀਂ ਰਹਿੰਦਾ ਉਹ ਅੰਤਰ-ਮੁੱਖੀ, ਚਿੜਚਿੜਾ ਅਤੇ ਉਦਾਸ ਰਹਿਣ ਵਾਲਾ ਬਣ ਜ਼ਾਂਦਾ ਹੈ ਇਸਦੇ ਨਾਲ-ਨਾਲ ਬਹੁਤ ਸਾਰੇ ਸਰੀਰਕ ਲੱਛਨ ਵੀ ਪ੍ਰਗਟ ਹੁੰਦੇ ਹਨ ਜੋ ਅਕਸਰ ਹੀ ਮਾਨਸਿਕ ਤਣਾਅ ਸਦਕਾ ਪੈਦਾ ਹੋ ਜਾਂਦੇ ਹਨ ਜਿਵੇਂ ਕਿ ਸਿਰ ਦਰਦ, ਸਾਹ ਫੂਲਣਾ, ਦਿਲ ਧੜਕਣਾ, ਥਕਾਵਟ ਰਹਿਣੀ, ਨੀਂਦ ਨਾ ਆਉਣੀ ਅਤੇ ਪਾਚਣ ਕ੍ਰਿਆ ਨਾਲ ਸੰਬੰਧਿਤ ਪੇਟ ਦੀਆਂ ਬਹੁਤ ਸਾਰੀਆਂ ਬਿਮਾਰੀਆਂ।

**ਕਾਰਣ**—ਹੋਰ ਮਾਨਸਿਕ ਰੋਗਾਂ ਦੀ ਤਰ੍ਹਾਂ ਇਸਦੇ ਕਾਰਣ ਵੀ ਮਨੁੱਖ ਦੇ ਆਲੇ ਦੁਆਲੇ ਦੀਆਂ ਹਾਲਤਾਂ ਵਿਚ ਅਤੇ ਮਨੁੱਖਦੀ ਉਨ੍ਹਾਂ ਹਾਲਤਾਂ ਛਾਲ ਨਜਿੱਠਣ ਵਾਲੀ ਪਹੁੰਚ ਵਿਚ ਪਏ ਹੁੰਦੇ ਹਨ। ਬਚਪਨ ਅਤੇ ਜਵਾਨੀ ਦੀ ਮੁੱਢਲੀ ਅਵਸਥਾ ਸਮੇਂ ਉਚਿਤ ਵਾਤਾਵਰਣ ਦਾ ਨਾ ਮਿਲਣਾ ਵੀ ਬਾਅਦ ਦੀ ਉਮਰ ਵਿਚ ਇਸ ਰੋਗੀ ਦੇ ਛੇਤੀ ਸ਼ਿਕਾਰ ਹੋਣ ਵਾਲਾ ਵਿਅਕਤੀਤਵ ਬਣਾ ਸਕਦੀਆਂ ਹਨ। ਆਪਣੀ ਪਹੁੰਚ ਤੋਂ ਜ਼ਿਆਦਾ ਉੱਚੀਆਂ ਇਛਾਵਾਂ ਰੱਖਣ ਵਾਲੇ ਅਕਸਰ ਇਨ੍ਹਾਂ ਦੀ ਪ੍ਰਾਪਤੀ ਲਈ ਅੰਨ੍ਹੀ ਦੌੜ ਵਿਚ ਪੈ ਜਾਂਦੇ ਹਨ ਜ਼ਿੰਦਗੀ ਵਿਚ ਕੰਮ ਅਤੇ ਵਿਹਲ ਮਾਨਣ ਵਿਚਲਾ ਸੰਤੁਲਨ ਭੰਗ ਹੋ ਜਾਂਦਾ ਹੈ ਅਤੇ ਲਗਾਤਾਰ ਮਨ ਉੱਤੇ ਕਿਸੇ ਨਾ ਕਿਸੇ ਨਾ ਕਿਸੇ ਕਿਸਮ ਦਾ ਬੋਝ ਰਹਿਣ ਸਦਕਾ ਆਖਿਰ ਇਸ ਚਿੰਤਾ ਰੋਗ ਦਾ ਸ਼ਿਕਾਰ ਹੋ ਜਾਂਦੇ ਹਨ।

**ਉਦਾਹਰਣ**—ਇਕ ਸਖ਼ਤ ਮਿਹਨਤ ਕਰਨ ਵਾਲਾ ਅਧਖੜ ਆਦਮੀ ਇਹ ਸੋਚ ਕੇ ਸਿਰਫ ਕੰਮ ਵਿਚ ਹੀ ਖੁੱਭਾ ਰਹਿੰਦਾ ਕਿ ਜ਼ਿੰਦਗੀ ਦਾ ਆਨੰਦ ਉਹ ਕਿਸੇ ਆਉਣ ਵਾਲੇ ਸਮੇਂ ਵਿਚ ਮਾਣੇਗਾ। ਇਸ ਦੇ ਨਾਲ ਉਸਦੀ ਜ਼ਿੰਦਗੀ ਅਸੰਤੁਲਿਤ ਹੁੰਦੀ ਗਈ। ਬਿਜਨੈਸ ਵਿਚ ਕੋਈ ਮੁਸ਼ਕਿਲ ਆਉਣ ਤੇ ਉਹ ਬਹੁਤ ਤਣਾਅ ਵਿਚ ਆ ਜਾਂਦਾ ਅਤੇ ਬੇਲੋੜੀ ਸ਼ਕਤੀ ਲਾਉਂਦਾ ਇਸ ਸਦਕਾ ਕੁਝ ਚਿੰਤਾ ਰੋਗ ਦੀਆਂ ਨਿਸ਼ਾਨੀਆਂ ਉਸ ਵਿਚ ਪ੍ਰਗਟ ਹੋਣ ਲੱਗੀਆਂ ਜਿਨ੍ਹਾਂ ਨੂੰ ਉਸ ਵੱਲੋਂ ਇਕ ਗੰਭੀਰ ਦਿਲ ਦੀ ਬੀਮਾਰੀ ਸਮਝਿਆ ਗਿਆ ਜਿਸਨੇ ਉਸਦੇ ਪਿਓ ਦੀ ਜਾਨ ਲੈ ਲਈ ਸੀ ਇਸ ਭਰਮ ਨੇ ਉਸਦੇ ਚਿੰਤਾ ਰੋਗ ਨੂੰ ਬਹੁਤ ਵਧਾ ਦਿੱਤਾ ਅਤੇ ਉਹ ਬਹੁਤ ਹੀ ਡਰਿਆ ਹੋਇਆ ਰਹਿਣ ਲੱਗਾ ਆਖਰ ਉਸਦਾ ਮਨੋਵਿਗਿਆਨਕ ਢੰਗ ਨਾਲ ਇਲਾਜ ਕੀਤਾ ਗਿਆ ਮਨੋਵਿਗਿਆਨਕ ਸੁਝਾਵਾਂ ਦੇ ਸਿੱਟੇ ਵਜੋਂ ਉਸਨੇ ਆਪਣੇ ਜੀਵਨ ਢੰਗ ਨੂੰ ਬਦਲਿਆ ਅਤੇ ਸੰਤੁਲਿਤ ਜੀਵਣ ਜਿਉਣ ਲੱਗਾ।

ਇਕ 28 ਸਾਲਾ ਵਿਆਹੁਤਾ ਔਰਤ ਨੂੰ ਇਹ ਸਮੱਸਿਆ ਉਦੋਂ ਸ਼ੁਰੂ ਹੋਈ ਜਦੋਂ ਪਹਿਲਾ ਬੱਚਾ ਹੋਣ ਤੇ ਪ੍ਰਸੂਤੀ ਛੁੱਟੀ ਬਿਤਾ ਕੇ ਉਸ ਨੇ ਫਿਰ ਤੋਂ ਦਫਤਰ ਜਾਣਾ ਸ਼ੁਰੂ ਕੀਤਾ ਉਸ ਦੇ ਸਿਰ ਵਿਚ ਦਰਦ, ਬਦਨ 'ਚ ਦਰਦ, ਘਬਰਾਹਟ, ਬੇਚੈਨੀ, ਸਾਹ ਫੁੱਲਣਾ, ਘੜੀ ਮੁੜੀ ਪਿਆਸ ਲੱਗਣੀ, ਦਿਲ ਧੜਕਣਾ, ਭੁੱਖ ਦਾ ਘਟਣਾ, ਪੇਟ ਵਿਚ ਗੈਸ ਅਤੇ ਨੀਂਦ ਦੀ ਘਾਟ ਦੇ ਲਛਣ ਪ੍ਰਗਟ ਹੋਏ। ਉਹ ਆਪਣੇ ਕੰਮ ਵਿਚ ਧਿਆਨ ਨਾ ਲਗਾ ਸਕਣ ਕਾਰਣ ਨਾ ਘਰ ਵਿਚ ਠੀਕ ਤਰ੍ਹਾਂ



ਕੰਮ ਕਰ ਸਕਦੀ ਅਤੇ ਨਾ ਆਫਿਸ ਵਿਚ। ਦਵਾਈਆਂ ਅਤੇ ਡਾਕਟਰਾਂ ਦੇ ਚੱਕਰ ਵਿਚ ਕਿਸੇ ਨੇ ਲੋ ਬਲੱਡ ਪ੍ਰੈਸ਼ਰ ਦੱਸ ਕੇ ਇਲਾਜ ਕੀਤਾ ਪਰ ਕੋਈ ਲਾਭ ਨਾਂ ਹੋਇਆ।

ਅਕਸਰ ਹੁੰਦਾ ਵੀ ਕਿਵੇਂ ਉਸਨੂੰ ਅਸਲ ਸਮੱਸਿਆ ਚਿੰਤਾ ਦੀ ਸੀ ਰਾਤ ਨੂੰ ਬੱਚੀ ਨੂੰ ਲੈ ਕੇ ਠੀਕ ਤਰ੍ਹਾਂ ਸੋ ਨਾਂ ਸਕਦੀ ਤਾਂ ਸਵੇਰੇ ਦੇਰ ਨਾਲ ਜਾਗਣ ਕਰਕੇ ਦਫਤਰ ਤੋਂ ਲੇਟ ਹੋ ਜਾਂਦੀ। ਹਰ ਵੇਲੇ ਇਹੋ ਚਿੰਤਾ ਉਸਨੂੰ ਸਤਾਉਂਦੀ ਕਿ ਇੰਝ ਕਿਵੇਂ ਚੱਲੇਗਾ ? ਨੌਕਰੀ ਕਿਵੇਂ ਤੁਰੇਗੀ ? ਆਖਿਰ ਇਕ ਡਾਕਟਰ ਨੇ ਉਸਨੂੰ ਲੋਹੀਆ ਹਸਪਤਾਲ ਦਿੱਲੀ ਦੇ ਮਨੋਚਕਿਤਸਕ ਡਾ: ਅਰੁਣ ਕੁਮਾਰ ਗੁਪਤਾ ਕੋਲ ਭੇਜ ਦਿੱਤਾ ਜਿਨ੍ਹਾਂ ਨੇ ਉਸਦੀ ਅਸਲ ਸਮੱਸਿਆ ਨੂੰ ਸਮਝਿਆ। ਸਾਈਕੋ-ਥਰੈਪੀ (ਮਨੋਵਿਗਿਆਨਕ ਇਲਾਜ) ਸਮੇਂ ਸਭ ਤੋਂ ਪਹਿਲਾਂ ਉਸਨੂੰ ਇਹ ਸਲਾਹ ਦਿੱਤੀ ਗਈ ਕਿ ਜਦੋਂ ਕੋਈ ਆਰਥਿਕ ਮਜ਼ਬੂਰੀ ਨਹੀਂ ਹੈ ਤਾਂ ਉਹ ਛੋਟੀ ਬੱਚੀ ਦੀ ਪਾਲਣਾ ਲਈ ਕੁਝ ਸਮੇਂ ਵਾਸਤੇ ਆਪਣੀ ਛੁੱਟੀ ਹੋਰ ਲੈ ਲਵੇ। ਉਸ ਦੇ ਪਤੀ ਅਤੇ ਸੱਸ ਨੂੰ ਉਸਦੀ ਸਥਿਤੀ ਨੂੰ ਸਮਝਣ ਅਤੇ ਸਹਿਯੋਗ ਦੇਣ ਲਈ ਤਿਆਰ ਕੀਤਾ ਗਿਆ। ਉਹਨਾਂ ਨੂੰ ਹਰ ਹਫ਼ਤੇ ਸਲਾਹ ਮਸ਼ਵਰੇ ਲਈ ਬੁਲਾਇਆ ਜਾਂਦਾ ਰਿਹਾ। ਨਾਲ ਕੁੱਝ ਦਵਾਈਆਂ ਵੀ ਦਿੱਤੀਆਂ ਹੌਲੀ-ਹੌਲੀ ਉਹ ਤੰਦਰੁਸਤ ਹੋਣ ਲੱਗ ਪਈ ਅਤੇ ਤਿੰਨ ਮਹੀਨਿਆਂ ਵਿਚ ਬਿਲਕੁਲ ਠੀਕ ਹੋ ਗਈ। ਜਦੋਂ ਬੱਚੀ 6 ਮਹੀਨੇ ਦੀ ਹੋ ਕਤੀ ਤਾਂ ਉਹ ਫਿਰ ਤੋਂ ਦਫ਼ਤਰ ਜਾਣ ਲੱਗ ਪਈ ਉਦੋਂ ਤੱਕ ਉਹ ਮਾਨਸਿਕ ਤੌਰ ਤੇ ਇਸ ਲਈ ਤਿਆਰ ਹੋ ਚੁੱਕੀ ਸੀ ਕਿ ਘਰ ਅਤੇ ਦਫਤਰ ਦੋਹਵਾਂ ਦੇ ਕੰਮਾਂ ਵਿਚ ਐਡਜਸਟ ਹੋ ਸਕੇ।

ਇਸੇ ਤਰ੍ਹਾਂ ਇਕ ਲੜਕੀ ਨੂੰ ਇਮਤਿਹਾਨਾਂ ਦੌਰਾਨ ਮਨੋਚਕਿਤਕ ਕੋਲ ਲਿਆਉਣਾ ਪਿਆ ਕਿਉਂਕਿ ਉਸ ਨੂੰ ਨੀਂਦ ਨਹੀਂ ਸੀ ਆਉਂਦੀ, ਭੁੱਖ ਖਤਮ ਹੋ ਚੁੱਕੀ ਸੀ, ਦਿਲ ਘਬਰਾਉਂਦਾ ਸੀ ਅਤੇ ਮੂਰਛਿਤ ਵੀ ਹੋ ਜਾਂਦੀ ਸੀ। ਅਕਸਰ ਰੋਣ ਲੱਗ ਪੈਂਦੀ ਸੀ। ਉਸਨੂੰ ਇਹ ਗੱਲ ਜਚੀ ਹੋਈ ਸੀ ਕਿ ਉਹ ਜੋ ਪੇਪਰ ਦੇ ਚੁੱਕੀ ਹੈ ਉਹਨਾਂ ਵਿਚੋਂ ਫੇਲ ਹੋਵੇਗੀ ਅਤੇ ਬਾਕੀ ਪੇਪਰ ਵੀ ਠੀਕ ਨਹੀਂ ਦੇ ਸਕੇਗੀ। ਭਾਵੇਂ ਉਹ ਪਿਛਲੇ 3 ਹਫਤਿਆਂ ਤੋਂ 15 ਘੰਟੇ ਰੋਜ਼ਾਨਾ ਪੜ੍ਹਦੀ ਰਹੀ ਸੀ ਪਰ ਉਸਨੇ ਵੇਖਿਆ ਕਿ ਜਦ ਹੀ ਉਹ ਇਮਤਿਹਾਨ ਵਿਚ ਪ੍ਰਸ਼ਨ ਪੱਤਰ ਪੜ੍ਹਦੀ ਉਸਦਾ ਦਿਮਾਗ ਬਿਲਕੁਲ ਖਾਲੀ ਹੁੰਦਾ। ਕਾਰਣ ਉਹੀ ਚਿੰਤਾ ਵਿਚੋਂ ਪੈਦਾ ਹੋਇਆ ਮਾਨਸਿਕ ਤਣਾਅ ਹੀ ਸੀ। ਉਹ ਕਾਲਜ ਵਿਚ ਡਾਕਟਰ ਬਣਨ ਦੀ ਇੱਛਾ ਲੈ ਕੇ ਦਾਖਿਲ ਹੋਈ ਸੀ ਸਕੂਲ ਵਿਚ ਉਹ ਚੰਗੇ ਨੰਬਰ ਲੈਂਦੀ ਰਹੀ ਸੀ ਅਤੇ ਆਪਣੇ ਆਪ ਨੂੰ ਬਹੁਤ ਬੁੱਧੀਮਾਨ ਵਿਦਿਆਰਥੀ ਸਮਝਦੀ ਸੀ ਅਸਲ ਵਿਚ ਉਹ ਦਰਮਿਆਨੀ ਬੁੱਧੀ ਦੀ ਵਿਦਿਆਰਥਣ ਸੀ ਜਿਸ ਕਰਕੇ ਕਾਲਜ ਵਿਚ ਉਹ ਬਹੁਤ ਥੋੜ੍ਹੇ ਨੰਬਰ ਲੈਣ ਲੱਗੀ। ਉਸਨੇ ਸਮਝਿਆ ਕਿ ਉਸਦਾ ਦਿਮਾਗ ਖਤਮ ਹੁੰਦਾ ਜਾ ਰਿਹਾ ਹੈ। ਉਸਦੀ ਇੱਛਾ ਜਮਾਤ ਵਿਚੋਂ ਅਵੱਲ ਰਹਿਣ ਦੀ ਸੀ ਜੋ ਕਿ ਸਾਧਾਰਣ ਬੁੱਧੀ ਦੇ ਵੱਸ ਦੀ ਗੱਲ ਨਹੀਂ ਸੀ ਇਸ ਕਰਕੇ ਉਸਨੂੰ ਆਪਣੀਆਂ ਪ੍ਰਾਪਤੀਆਂ ਦੀ ਚਿੰਤਾ ਵੱਢ-ਵੱਢ ਖਾਣ ਲੱਗੀ ਅਤੇ ਉਹ ਚਿੰਤਾ ਰੋਗ ਦੀ ਸ਼ਿਕਾਰ ਹੋ ਗਈ। ਇਲਾਜ਼ ਦੌਰਾਨ ਉਸਨੂੰ ਸਾਰੀ ਸਮੱਸਿਆ ਸਮਝਾਈ ਗਈ ਅਤੇ ਪੜ੍ਹਾਈ ਵਿਚ ਆਪਣੇ ਟੀਚੇ ਕੁੱਝ ਨੀਵੇਂ ਰੱਖਣ ਲਈ ਮਨਾਇਆ ਗਿਆ।

ਜਿਸ ਤਰ੍ਹਾਂ ਕਿ ਉੱਪਰ ਦਿੱਤੀਆਂ ਉਦਾਹਰਣਾਂ ਵਿਚ ਦੇਖਿਆ ਗਿਆ ਹੈ ਇਸਦਾ ਇਲਾਜ ਚਿੰਤਾ ਦੇ ਮੂਲ ਕਾਰਣਾਂ ਨੂੰ ਲੱਭ ਕੇ ਉਹਨਾਂ ਨੂੰ ਦੂਰ ਕਰਨ ਅਤੇ ਵਿਅਕਤੀ ਨੂੰ ਲਗਾਤਾਰ ਸਿੱਖਿਆ ਦੇ ਕੇ ਉਸਦਾ ਦ੍ਰਿਸ਼ਟੀਕੋਣ ਬਦਲਣ ਨਾਲ ਹੀ ਹੁੰਦਾ ਹੈ। ਯਾਨੀ ਉਸਦੀ ਅੰਤਰਮੁਖੀ ਹਾਲਤ ਭਾਵ ਮਾਨਸਿਕ ਸਥਿਤੀ ਅਤੇ ਉਸ ਮਾਨਸਿਕ ਸਥਿਤੀ ਸਥਿਤੀ ਨੂੰ ਪੈਦਾ ਕਰਨ ਵਾਲੀ ਬਾਹਰਮੁਖੀ ਹਾਲਤ ਦੋਹਨਾਂ ਨੂੰ ਹੀ ਬਦਲਣ ਦੀ ਲੋੜ ਹੁੰਦੀ ਹੈ।

ਸੋਮੇਂ :—

1. ਐਬਨਾਰਮਲ ਸਾਈਕਲੋਜੀ—ਜੇਮਜ਼ ਡੀ ਪੇਜ਼
2. ,, ,, —ਡਾ: ਵਾਤਸਇਨ
3. ਆਸ਼ਾ ਰਾਣੀ ਵੋਹਰਾ ਦੀ ਡਾ: ਅਰੁਣ ਕੁਮਾਰ ਗੁਪਤਾ ਨਾਲ ਗੱਲਬਾਤ (ਜੱਗਬਾਣੀ)

———

# ਪੀਲੀਆ (JAUNDICE)

**ਡਾ: ਜ਼ਸਵੰਤ ਗਿੱਲ**

(ਪੀਲੀਆ ਜਿਗਰ ਦੀ ਖਰਾਬੀ ਵਿਚੋਂ ਪੈਦਾ ਹੋਇਆ ਇਕ ਰੋਗ ਹੈ ਜਿਸਨੂੰ ਠੀਕ ਹੋਣ ਵਿਚ ਕਾਫੀ ਦਿਨ ਲੱਗ ਜਾਂਦੇ ਹਨ। ਇਸ ਰੋਗ ਸਬੰਧੀ ਸਾਡੇ ਲੋਕਾਂ ਵਿਚ ਕਾਫੀ ਵਹਿਮ ਭਰਮ ਪ੍ਰਚਲਿਤ ਹਨ ਅਤੇ ਇਸਦੇ ਇਲਾਜ ਲਈ ਸਾਧਾਂ ਵਲੋਂ ਅਕਸਰ ਕਈ ਤਰ੍ਹਾਂ ਦੇ ਧਾਗੇ ਆਦਿ ਦਿੱਤੇ ਜਾਂਦੇ ਹਨ ਜਿਨ੍ਹਾਂ ਦਾ ਅਸਲ ਵਿਚ ਇਸ ਰੋਗ ਉਤੇ ਕੋਈ ਅਸਰ ਨਹੀਂ ਹੁੰਦਾ। ਸੋ ਪਾਠਕਾਂ ਨੂੰ ਇਸ ਬੀਮਾਰੀ ਦੀ ਅਸਲੀਅਤ ਸਪਸ਼ਟ ਕਰਨ ਲਈ ਅਸ਼ੀਂ ਸਿਹਤ-ਵਿਗਿਆਨ ਤੇ ਲੰਮੇ ਸਮੇਂ ਤੋਂ ਲਿਖਦੀ ਆ ਰਹੀ ਲੇਖਿਕਾ ਡਾ: ਜਸਵੰਤ ਗਿੱਲ ਦਾ ਇੱਕ ਲੇਖ ਦੇ ਰਹੇ ਹਾਂ— ਸੰਪਾਦਕ

---

ਪੀਲੀਆ ਆਪਣੇ ਆਪ ਵਿਚ ਪੂਰੀ ਬੀਮਾਰੀ ਨਹੀਂ। ਜਿਗਰ ਦੀ ਬੀਮਾਰੀ ਦੀ ਦਾ ਇਹ ਸਿਰਫ ਇਕ ਲਛਣ ਹੈ। ਪੂਰੀ ਪੜਤਾਲ ਮਗਰੋਂ ਹੀ ਪਤਾ ਲਗਦਾ ਹੈ ਕਿ ਇਸ ਦੀ ਬੁਕਲ ਵਿਚ ਅਸਲ ਬੀਮਾਰੀ ਕੀ ਹੈ।

ਮਨੁੱਖ ਦੇ ਲਹੂ ਵਿਚ ਇਕ ਪੀਲਾ ਕਣ ਹਰ ਵੇਲੇ ਤਰਦਾ ਹੈ ਇਸ ਦਾ ਨਾਂ ਬੀਲੀਰੂਬੀਨ ਹੈ। ਇਹ ਕਣ ਰੱਤੇ ਰਕਤਾਣੂਆਂ ਦੀ ਦੀ ਟੁਟ ਭਜ ਦੀ ਉਪਜ ਹੈ। ਇਸ ਕਣ ਦੀ ਲਹੂ ਵਿਚ ਮਾਤਰਾ ਜਦ ਹੱਦ ਟੱਪ ਜਾਂਦੀ ਹੈ ਤਾ ਮਨੁੱਖ ਦੀ ਚਮੜੀ ਤੇ ਝਿਲੀ ਉਤੇ ਪੀਲੀ ਭਾਹ ਉਘੜ ਆਉਂਦੀ ਹੈ। ਅੱਖਾਂ ਦੀ ਝਿੱਲੀ ਉਤੇ ਇਹ ਪਲਿੱਤਣ ਛੇਤੀ ਦਿਸ ਪੇਂਦੀ ਹੈ ਤੇ ਇਸੇ ਤੋਂ ਮਨੁੱਖ ਨੂੰ ਆਪਣੇ ਰੋਗੀ ਹੋਣ ਦਾ ਪਤਾ ਲਗਦਾ ਹੈ।

ਇਹ ਪਲਿਤਣ ਖੱਟੀ ਪੀਲੀ ਹੈ, ਨਿੰਬੂ ਦੇ ਰੰਗ ਵਰਗੀ ਇਹ ਅਨੀਮੀਆ ਦੀ ਰੰਗਤ ਤੋਂ ਵਖਰੀ ਹੈ। ਅਨੀਮੀਆ ਰਤੇ ਰਕਤਾਣੂਆਂ ਦੀ ਥੁੜ ਤੋਂ ਉਘੜਦਾ ਹੈ। ਇਸ ਨਾਲ ਅੱਖਾਂ, ਨੌਹਾਂ ਤੇ ਚਮੜੀ ਉਤੇ ਸਫੈਦੀ ਆਉਂਦੀ ਹੈ, ਜਿਵੇਂ ਉਥੋਂ ਲਹੂ ਦੀ ਲਾਲੀ ਚੂਸੀ ਗਈ ਹੋਵੇ। ਪੀਲੀਏ ਨਾਲ ਪਿਸ਼ਾਬ ਦਾ ਰੰਗ ਹੋਰ ਪੀਲਾ ਤੇ ਕਦੇ ਸੰਤਰੇ ਰੰਗਾ ਵੀ ਹੋ ਜਾਂਦਾ ਹੈ। ਟੱਟੀ ਦਾ ਰੰਗ ਹਲਕਾ ਹੋ ਕੇ, ਚੂਨੇ ਰੰਗਾ ਹੋ ਸਕਦਾਂ ਹੈ।

ਜਿਗਰ ਇਕ ਵਧੀਆ ਫੈਕਟਰੀ ਹੈ। ਖੁਰਾਕ ਦੇ ਸਾਰੇ ਤੱਤ ਇਥੇ ਅਤਿ ਛੋਟੇ ਕਣਾਂ ਵਿਚ ਵਟਦੇ ਤੇ ਨਵਾਂ ਰੂਪ ਪਾ ਕੇ ਲਹੂ-ਨਦੀ ਵਿਚ ਸ਼ਾਮਲ ਹੁੰਦੇ ਹਨ। ਅੰਦਰੂਨੀ ਤੇ ਬਾਹਰਲੇ ਬੇਲੋੜੇ ਜ਼ਹਿਰੀ ਕਣਾਂ ਨੂੰ ਵੀ ਜਿਗਰ-ਸੈੱਲ ਹੀ ਤੋੜਦੇ ਤੇ ਬੇ-ਅਸਰ ਬਣਾਉਂਦੇ ਹਨ। ਇਹ ਸੈਲ ਵਧੀਆਂ ਕਾਮੇ ਤੇ ਬੇਹਦ ਸੂਖਮ ਹਨ। ਜਿਰਮਾਂ ਤੇ ਜ਼ਹਿਰਾਂ ਦੀ ਅਤਿ ਨਾਲ ਇਹ ਮਾਂਦੇ ਪੈਂਦੇ ਤੇ ਕਦੇ ਮਰ ਵੀ ਜਾਂਦੇ ਹਨ। ਉਦੋਂ ਜਿਗਰ ਦੀ ਕਿਰਿਆ ਨਿਰਵਿਘਨ ਜਾਰੀ ਨਹੀਂ ਰਹਿੰਦੀ। ਇਸ ਦੀ ਛਾਣਨੀ ਆਪਣਾ ਕੰਮ ਠੀਕ ਨਹੀਂ ਨਿਭਾਉਂਦੀ। ਇਸ ਨਾਲ ਲਹੂ ਵਿਚ ਤਰਦੇ ਬੇਲੋੜੇ ਕਣਾਂ ਦੀ ਮਾਤਰਾ ਵਧਦੀ ਹੈ ਕੁਝ ਕਣ ਜ਼ਹਿਰ ਦਾ ਰੂਪ ਧਾਰਦੇ ਹਨ ਤੇ ਇਹ ਸਾਰੇ ਸਰੀਰ ਦੇ ਸੈਲਾਂ ਨੂੰ ਢਾਹ ਲਾਉਂਦੇ ਹਨ।

ਬੀਲੀਰੂਬੀਨ ਦੀ ਲਹੂ-ਮਾਤਰਾ ਵਧ ਕੇ, ਸਾਰੇ ਸਰੀਰ ਲਈ ਇਕ ਜ਼ਹਿਰ ਬਣ ਜਾਂਦੀ ਹੈ। ਇਸ ਦੀ ਰੰਗਤ, ਅੱਖਾਂ, ਮੂੰਹ-ਝਿਲੀ ਤੇ ਚਮੜੀ ਉਤੇ ਪ੍ਰਤੱਖ ਹੁੰਦੀ ਹੈ ਸਰੀਰ ਦੇ ਹੋਰ ਅੰਗਾਂ ਨੂੰ ਵੀ ਇਹ ਜ਼ਹਿਰ ਨਿਸ਼ਲ ਕਰਦੀ ਹੈ। ਪੀਲੀਏ ਦੇ ਰੋਗੀ ਨੂੰ ਖਾਜ ਹੁੰਦੀ ਹੈ। ਕਮਜ਼ੋਰੀ ਜਾਪਦੀ ਹੈ। ਭੁਖ ਘਟਦੀ ਹੈ ਬੀਮਾਰੀ ਦੇ ਸ਼ੁਰੂ ਵਿਚ ਪੀਲੀਆ ਉਘੜਨ ਤੋਂ ਵੀ ਕਿਤੇ ਪਹਿਲਾਂ ਰੋਗੀ ਨੂੰ ਉਲਟੀਆਂ ਆਉਣ ਲਗਦੀਆਂ ਹਨ, ਬੁਖਾਰ ਚੜ੍ਹਦਾ ਹੈ। ਪੀਲੀਏ ਦੇ ਹੋਰ ਲਛਣ ਵੀ ਹਨ; ਉਹ ਜਿਗਰ ਦੀ ਅਸਲੀ ਬੀਮਾਰੀ ਉਤੇ ਆਧਾਰਤ ਹੁੰਦੇ ਹਨ। ਇਸ ਬੀਮਾਰੀ ਦੀ ਜੜ੍ਹ ਨੂੰ ਸਮਝਣ ਵਾਸਤੇ ਲੈਬਾਰਟਰੀ ਅੰਦਰ ਹੋਈ ਲਹੂ ਪਿਸ਼ਾਬ ਆਦਿ ਦੀ ਪੂਰੀ ਪੜਤਾਲ ਦੀ ਮਦਦ ਲੈਣੀ ਪੈਂਦੀ ਹੈ।

ਲੀਏ ਦੀ ਆਮਪੀ ਬੀਮਾਰੀ ਜੋ ਸਾਡੇ ਸ਼ਹਿਰਾਂ ਵਿਚ ਫੈਲਦੀ ਹੈ, ਇਹ ਅਕਸਰ ਇਕ ਵਬਾ ਦੀ ਸ਼ਕਲ ਧਾਰਨ ਕਰ ਲੈਂਦੀ ਹੈ। ਇਸ ਬੀਮਾਰੀ ਦਾ ਨਾਂ ਇਨਫੈਕਟਿਵ ਵਾਇਰਲ ਹੈਪੇ-ਟਾਈਟਸ ਹੈ— ਇਸ ਦਾ ਮਤਲਬ — ਇਹ ਛੂਤ ਵਾਲੀ, ਵਾਇਰਸ ਤੋਂ ਉਪਜੀ, ਜਿਗਰ-ਸੋਜ ਹੈ।

ਵਾਇਰਸ ਇਕ ਕਣ ਵਰਗਾ ਕਿਟਾਣੂ ਹੈ। ਸਿਰਫ ਬਿਜਲਈ ਖੁਰਦਬੀਨ ਨੇ ਇਸ ਦੀ ਹੋਂਦ ਲਭੀ ਹੈ ਵਾਇਰਸ ਦੇ ਪਲ੍ਰਰਨ ਦਾ ਕੋਈ ਅੰਤ ਨਹੀਂ। ਬਹੁਤੀਆਂ ਬੀਮਾਰੀਆਂ, ਜਿਨ੍ਹਾਂ ਉਪਰ ਮਨੁਖ ਅਜੇ ਕਾਬੂ ਨਹੀਂ ਪਾ ਸਕਿਆ ਇਸ਼ ਵਾਇਰਸ਼ ਦੀ ਦੇਣ ਹਨ। ਵਾਇਰਸ ਨਾਲ ਲੜਾਈ ਕਰਨ ਵੇਲੇ ਹੀ, ਸਰੀਰ ਉਸ ਵਾਇਰਸ ਵਿਰੋਧੀ ਐਂਟੀਬਾਡੀ ਤੇ ਐਂਟੀਟਾਕਸੀਨ ਘੜਦਾ ਹੈ। ਤੇ ਇਹ ਹਥਿਆਰ ਕਣ ਮਨੁਖ ਦੇ ਸਰੀਰ ਨੂੰ ਮਜ਼ਬੂਤ ਬਣਾ ਕੇ ਸਦਾ ਲਈ ਉਸ ਵਾਇਰਸ ਤੋਂ ਬਚਾਈ ਰਖਦੇ ਹਨ।



ਜਿਗਰ-ਸੋਜ ਦਾ ਇਕ ਵਖਰਾ ਵਾਇਰਸ ਹੈ। ਰੋਗੀ ਦੀ ਟੱਟੀ ਵਿਚ ਇਸ ਵਾਇਰਸ ਦਾ ਨਿਕਾਸ ਹੈ। ਇਸ ਦੀ ਲਾਗ ਨਾਲ ਪਾਣੀ ਤੇ ਦੁੱਧ ਪਲੀਤ ਹੋ ਜਾਂਦੇ ਹਨ। ਇਸ ਦੁੱਧ ਤੇ ਪਾਣੀ ਨੂੰ ਜੋ ਕੋਈ ਵੀ ਵਰਤੇ, ਉਸ ਨੂੰ ਇਸ ਬੀਮਾਰੀ ਦੇ ਲਗ ਜਾਣ ਦਾ ਖ਼ਤਰਾ ਹੋ ਸਕਦਾ ਹੈ। ਇਸ ਲਾਗ ਤੋਂ ਬਚਣ ਲਈ ਸਫਾਈ ਪਹਿਲੀ ਲੋੜ ਹੈ, ਖਾਸ ਕਰ ਹਥਾਂ ਦੀ ਸਫਾਈ। ਮਨੁੱਖ ਦੇ ਮੱਲ-ਮੂਤ ਨੂੰ ਟਿਕਾਣੇ ਲਾਣ ਲਈ, ਸ਼ਹਿਰਾਂ ਤੇ ਪਿੰਡਾਂ ਵਿਚ ਸਹੀ ਪ੍ਰਬੰਧ ਹੋਣਾ ਜ਼ਰੂਰੀ ਹੈ। ਦੁੱਧ ਨੂੰ ਸਦਾ ਹੀ ਉਬਾਲ ਕੇ ਪੀਤਾ ਜਾਏ।

ਇਹੋ ਜਿਹਾ ਇਕ ਹੋਰ ਵਾਇਰਸ ਵੀ ਹੈ ਇਹ ਵੀ ਜਿਗਰ-ਸੋਜ ਪਾਂਦਾ ਹੈ। ਟੀਕੇ ਰਾਹੀਂ ਤੇ ਖਾਸ ਕਰ ਲਹੂ ਦੇ ਟੀਕੇ ਰਾਹੀਂ, ਇਹ ਮਨੁੱਖ ਦੇ ਅੰਦਰ ਦਾਖਲ ਹੁੰਦਾ ਹੈ। ਕਮ-ਜ਼ੋਰ ਤੇ ਬੀਮਾਰ ਆਦਮੀ ਨੂੰ ਜਦੋਂ ਲਹੂ ਦੇਣ ਦੀ ਲੋੜ ਪਵੇ ਇਸ ਗਲ ਵਲ ਖਾਸ ਧਿਆਨ ਦਿਤਾ ਜਾਂਦਾ ਹੈ ਕਿ ਲਹੂਦਾਨੀ ਨੂੰ ਕਦੇ ਪੀਲੀਏ ਦਾ ਰੋਗ ਨਾ ਹੋਇਆ ਹੋਵੇ।

ਪੀਲੀਏ ਦੀ ਰੰਗਤ ਪ੍ਰਤਖ ਹੋਣ ਤੋਂ ਕਿਤੇ ਪਹਿਲਾਂ ਰੋਗੀ ਦੀ ਟੱਟੀ ਵਿਚ ਵਾਇਰਸ਼ ਖਾਰਜ ਹੋਣ ਲਗ ਪੈਂਦੇ ਹਨ। ਇਸ ਨਾਲ ਆਲੇ-ਦੁਆਲੇ ਦੇ ਲੋਕਾਂ ਵਿਚ ਜਿਗਰ-ਸੋਜ਼ ਪੀਲੀਏ ਦੀ ਲਾਗ ਰੇਲਦੀ ਹੈ। ਭੀੜੇ ਘਰਾਂ ਤੇ ਗੰਦੀਆਂ ਗਲੀਆਂ ਦੀ ਵਸੋਂ ਵਿਚ ਇਹ ਬੀਮਾਰੀ ਅਕਸਰ ਵਬਾ ਦੀ ਸੂਰਤ ਫੜ ਲੈਂਦੀ ਹੈ।

ਬਹੁਤੀ ਬਾਰੀ, ਰੋਗ ਦੇ ਪਹਿਲੇ ਅਠ ਦਸ ਦਿਨ, ਪੀਲੀਆ ਹੋਣ ਦਾ ਸ਼ਕ ਵੀ ਨਹੀਂ ਉਠਦਾ। ਰੋਗੀ ਦੇ ਸਿਰਫ ਹਥ ਪੈਰ ਦੁਖਦੇ ਹਨ। ਉਸ ਨੂੰ ਸੁਸਤੀ ਆਂਦੀ ਹੈ. ਤਬੀਅਤ ਠੀਕ ਨਹੀਂ ਜਾਪਦੀ। ਨਿਕਾ ਨਿਕਾ ਬੁਖਾਰ ਚੜ੍ਹਦਾ ਹੈ। ਪਹਿਲਾਂ ਭੁਖ ਘਟਦੀ ਹੈ, ਫੇਰ ਜੀਅ ਮਤਲਾਂਦਾ ਹੈ, ਉਲਟੀਆਂ ਲਗਦੀਆਂ ਹਨ। ਅਚਾਨਕ ਇਕ ਦਿਨ ਚੰਗੀ ਰੌਸ਼ਨੀ ਵਿਚ ਵੇਖਿਆ, ਅੱਖਾਂ ਉਤੇ ਪਲਿਤਣ ਨਜ਼ਰ ਆਉਂਦੀ ਹੈ। ਇਹ ਲਛਣ ਉਘੜਨ ਤੋਂ ਪਹਿਲਾਂ ਹੀ ਕਈ ਹੋਰ ਮਨੁੱਖਾ ਨੂੰ ਇਸ ਰੋਗ ਦੀ ਲਾਗ ਲਗ ਜਾਂਦੀ ਹੈ। ਉਦੋਂ ਤਾਂਈ ਰੋਗੀ ਦੀ ਤਬੀਅਤ ਵਿਚ ਸੁਧਾਰ ਹੋਣ ਲਗਦਾ ਹੈ। ਉਸ ਦੀ ਭੁਖ ਮੁੜ ਆਉਂਦੀ ਹੈ।

ਪੀਲੀਆ ਰਾਜ਼ੀ ਹੋਣ ਵਿਚ ਵਧ ਸਮਾਂ ਲਗਦਾ ਹੈ। ਜਿਗਰ-ਸੋਜ ਕਈ ਵਾਰ 2-6 ਹਫਤਿਆਂ ਤੱਕ ਠੀਕ ਹੋ ਜਾਂਦੀ ਹੈ। ਕਮਜ਼ੋਰ ਰੋਗੀ ਨੂੰ ਇਹ ਕਿਤੇ ਵਧ ਸਮੇਂ ਲਈ ਦਬਾਈ ਰਖਦੀ ਹੈ। ਉਸ ਦੀ ਮੌਤ ਦਾ ਕਾਰਨ ਵੀ ਕਦੇ ਬਣਦੀ ਹੈ। ਤਿੱਖੇ ਤੇ ਜ਼ਹਿਰੀਲੇ ਕਿਸਮ ਦੇ ਵਾਇਰਸ ਦਾ ਹਮਲਾ ਗੰਭੀਰ ਰੋਗ ਪੈਦਾ ਕਰਦਾ ਹੈ ਤੇ ਇਹ ਇਕ ਤਕੜੇ ਜੁਸੇ ਨੂੰ ਵੀ ਢਾਹ ਲੈਂਦਾ ਹੈ।

ਇਸ ਰੋਗ ਤੋਂ ਬਚਣ ਲਈ ਹਰ ਕੋਈ ਆਪਣੀ ਜਾਤੀ ਸਫਾਈ ਵਲ ਉਚੇਚਾ ਧਿਆਨ ਦੇਵੇ। ਦੁੱਧ ਪਾਣੀ ਉਬਾਲ ਕੇ ਪੀਣਾ ਚਾਹੀਦਾ ਹੈ। ਗੰਦੇ ਹੱਥ ਧੋਣ ਲਈ ਸਾਬਣ ਵਰਤਿਆ ਜਾਏ। ਖਾਣ ਪੀਣ ਦੀ ਹਰ ਵਸਤੂ ਮੱਖੀ ਮੱਛਰ ਦੀ ਛੁਹ ਤੋਂ ਦੂਰ, ਢੱਕ ਕੇ ਰੱਖੀ ਹੋਵੇ।

ਪੀਲੀਏ ਦੇ ਰੋਗੀ ਨੂੰ ਪਹਿਲੇ 2-4 ਹਫਤੇ ਪੂਰਨ ਆਰਾਮ ਦੀ ਲੋੜ ਹੈ। ਥਿੰਦਾਈਆਂ ਉਸ ਨੂੰ ਹਜ਼ਮ ਨਹੀਂ ਹੁੰਦੀਆਂ। ਉਸ ਦੀ ਖੁਰਾਕ ਵਿਚ ਪ੍ਰੋਟੀਨ ਤੇ ਕਾਰਬੋਹਾਈ-ਡਰੇਟ ਦੀ ਮਾਤਰਾ ਵਧਾਈ ਜਾਵੇ। ਰੋਗੀ ਦੀ ਭੁੱਖ ਮੁਤਾਬਿਕ ਦੁੱਧ, ਦਹੀਂ, ਫਲ, ਸਬਜ਼ੀਆਂ, ਦਿਤੀਆਂ ਜਾਣ। ਗਲੂਕੋਸ ਜਿਗਰ-ਸੋਜ ਲਈ ਚੰਗੀ ਹੈ। ਰੋਗੀ ਦਾਲ ਰੋਟੀ ਵੀ ਖਾ ਸਕਦਾ ਹੈ ਅੰਡੇ ਦੀ ਸਫੇਦੀ, ਮੱਛੀ ਤੇ ਚਰਬੀ-ਰਹਿਤ ਹਲਕਾ ਮਾਸ ਖਾਣ ਦੀ ਵੀ ਮਨਾਹੀ ਨਹੀਂ। ਪੀਲੀਆ ਘਟਣ ਉਤੇ ਹਾਜ਼ਮਾ ਠੀਕ ਹੋਣ ਉਤੇ ਥਿੰਦਾਈ ਦੀ ਵਰਤੋਂ ਹੌਲੀ ਹੌਲੀ ਵਧਾਈ ਜਾਵੇ।

ਬੁਖਾਰ, ਉਲਟੀਆਂ ਤੇ ਕਮਜ਼ੋਰੀ ਵੇਲੇ ਰੋਗੀ ਲਈ ਮੰਜੇ ਉਤੇ ਲੇਟ ਕੇ ਆਰਾਮ ਕਰਨਾ ਜ਼ਰੂਰੀ ਹੈ। ਬੀਮਾਰੀ ਦਾ ਜ਼ੋਰ ਘਟਣ ਨਾਲ, ਉਹ ਆਪਣੇ ਵਿੱਤ ਮੁਤਾਬਕ, ਡਾਕਟਰ ਦੀ ਸਲਾਹ ਨਾਲ, ਆਪਣੇ ਕੰਮਾਂ ਦੀ ਤੰਦ ਫੜ ਸਕਦਾ ਹੈ।

ਡਰ ਨਾਲ, ਮੱਥਾ ਟੇਕਿਆ ਕਿਸੇ ਦੀ ਪੂਜਾ ਕੀਤਿਆਂ, ਕੋਈ ਰੋਗ ਨਹੀਂ ਘਟਦਾ ਤੇ ਨਾ ਹੀ ਇਹ ਪਿੱਛਾ ਛੱਡਦਾ ਹੈ। ਪੀਲੀਏ ਤੋਂ ਛੁਟਕਾਰਾ ਪਾਣ ਲਈ ਵੀ ਰੋਗੀ ਡਾਕਟਰ ਦਾ ਇਲਾਜ ਕਰਾਵੇ, ਤੇ ਇਸ ਰੋਗ ਦੀ ਵਿਗਿਆਨਕ ਜਾਣਕਾਰੀ ਲਵੇ। ਅਰੋਗਤਾ ਦੇ ਅਸੂਲਾਂ ਉਤੇ ਅਮਲ ਕਰਨ ਨਾਲ ਹੀ ਮਨੁੱਖ ਦਾ ਸਰੀਰ ਤੇ ਮਨ ਮਜ਼ਬੂਤ ਬਣਦਾ ਹੈ। ਇਵੇਂ ਹੀ ਉਹ ਹਰ ਰੋਗ ਉਤੇ ਫਤਹਿ ਪਾਂਦਾ ਹੈ।

# ਔਰਤ ਅਤੇ ਸਮਾਜ

**ਵੀਰਪਾਲ-ਬਰਗਾੜੀ**

ਅੱਜ ਸਾਡਾ ਸਮਾਜ ਵੀਹਵੀਂ ਸਦੀ ਦੇ ਅਖੀਰਲੇ ਸਾਲਾਂ ਵਿਚੋਂ ਗੁਜ਼ਰ ਰਿਹਾ ਹੈ ਪਰ ਸੈਂਕੜੇ ਸਾਲ ਪੁਰਾਣੇ ਰੀਤੀ ਰਿਵਾਜ ਹਾਲੇ ਵੀ ਕਾਇਮ ਹਨ ਜਿਵੇਂ ਦਾਜ ਦੀ ਲਾਹਨਤ, ਸਤੀ ਦੀ ਰਸਮ, ਜਾਤਪਾਤ ਦੇ ਭੇਦਭਾਵ, ਵਹਿਮ ਭਰਮ ਆਦਿ। ਇਹਨਾਂ ਅਨੇਕਾਂ ਸਮਾਜੀ ਲਾਹਨਤਾਂ ਦੇ ਨਾਲ ਨਾਲ ਔਰਤ ਪ੍ਰਤੀ ਸਾਡੇ ਸਮਾਜ ਦਾ ਰਵਈਆ ਅਤਿ ਦਰਜੇ ਦਾ ਘਟੀਆ ਹੈ। ਬਹੁਤ ਸਾਰੀਆਂ ਔਰਤਾਂ ਸਿਰਫ ਰੋਟੀ ਖਾਤਿਰ ਵੇਸਵਾ ਦਾ ਧੰਦਾ ਕਰਦੀਆਂ ਹਨ, ਬਹੁਤ ਸਾਰੀਆਂ ਆਏ ਦਿਨ ਦਾਜ ਦੀ ਬਲੀ ਚੜ੍ਹਦੀਆਂ ਹਨ ਅਤੇ ਔਰਤਾਂ ਦੀਆਂ ਖੁਦਕਸ਼ੀਆਂ ਦਾ ਕਾਰਣ ਵੀ ਅਸਿਹ ਹੋ ਚੁੱਕੇ ਸਮਾਜਿਕ ਜ਼ੁਲਮ ਹੀ ਹੁੰਦੇ ਹਨ।

ਔਰਤ ਜਾਤੀ ਨਾਲ ਧੱਕਾ ਸਦੀਆਂ ਤੋਂ ਹੁੰਦਾ ਆ ਰਿਹਾ ਹੈ। ਜਨਮ ਸਮੇਂ ਤੋਂ ਲੈ ਕੇ ਔਰਤ ਨੂੰ ਜੋ ਅਣਗਿਣਤ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਉਹ ਇਕ ਔਰਤ ਹੀ ਦੱਸ ਸਕਦੀ ਹੈ। ਔਰਤ ਜਦੋਂ ਆਪਣੇ ਪੇਕੇ ਘਰ ਹੁੰਦੀ ਹੈ ਉਦੋਂ ਵੀ ਡਰ ਡਰ ਕੇ ਵਕਤ ਗੁਜ਼ਾਰਦੀ ਹੈ ਅਤੇ ਜਦੋਂ ਸਹੁਰੇ ਘਰ ਹੁੰਦੀ ਹੈ ਤਾਂ ਸਹੀ ਗੱਲ ਕਹਿਣ ਤੋਂ ਵੀ ਝਿਜਕਦੀ ਰਹਿੰਦੀ ਹੈ। ਘਰ ਵਿਚ ਆਰਥਿਕ ਤੰਗੀ ਦੀ ਹਾਲਤ ਹੋਵੇ ਜਾਂ ਬਾਹਰ ਕੋਈ ਹੋਰ ਗੱਲ ਹੋ ਜਾਵੇ, ਮਰਦ ਆਪਣਾ ਸਾਰਾ ਗੁੱਸਾ ਔਰਤ ਉੱਪਰ ਹੀ ਝਾੜਦਾ ਹੈ।

'ਮੁੰਡਾ ਜਾਂ ਕੁੜੀ ਟੈਸਟ ਕਰਵਾਉ' ਹਰ ਸ਼ਹਿਰ ਵਿਚ ਇਕ ਆਮ ਜਿਹੀ ਗੱਲ ਬਣ ਗਈ ਹੈ। ਇਹ ਔਰਤ ਨਾਲ ਕੋਈ ਸਾਧਾਰਣ ਧੱਕਾ ਨਹੀਂ ਸਗੋਂ ਉਸਨੂੰ ਸ਼ਰੇਆਮ ਕਤਲ ਕੀਤਾ ਜਾ ਰਿਹਾ ਹੈ। ਪਹਿਲਾਂ ਵੀ ਕੁੜੀਆਂ ਨੂੰ ਜੰਮਣ ਸਾਰ ਹੀ ਮਾਰ ਦੇਣ ਵਰਗੇ ਰਿਵਾਜ ਪ੍ਰਚਲਿਤ ਸਨ ਅਤੇ ਹੁਣ ਫਿਰ ਉਹੋ ਤੌਰ ਤਰੀਕੇ ਸਾਹਮਣੇ ਆ ਰਹੇ ਹਨ। ਇਸ ਦਾ ਕਾਰਣ ਹੈ ਕਿ ਅਸੀਂ ਇਨ੍ਹਾਂ ਬੁਰੇ ਰੀਤੀ ਰਿਵਾਜਾਂ ਦਾ ਡਟਕੇ ਵਿਰੋਧ ਕਰਨ ਦੀ ਬਜਾਏ ਹਾਰ ਮੰਨ ਲੈਂਦੇ ਹਾਂ। ਪਰ ਇਹ ਹਾਰ ਅਸੀਂ ਕਦੋਂ ਤੱਕ ਮੰਨੀ ਜਾਵਾਂਗੇ। ਇਨ੍ਹਾਂ ਟੈਸਟ ਮਸ਼ੀਨਾਂ ਉੱਪਰ ਰੋਕ ਸਰਕਾਰ ਨੇ ਨਹੀਂ ਲਾਉਣੀ ਸਾਨੂੰ ਆਪਣੀ ਰਾਖੀ ਆਪ ਕਰਨੀ ਚਾਹੀਦੀ ਹੈ।

ਲੱਚਰ ਗੀਤਾਂ ਵਿਚ ਔਰਤ ਨੂੰ ਸ਼ਰੇਆਮ ਹੀ ਭੰਡਿਆ ਜਾਂਦਾ ਹੈ। ਪਰ ਸੋਚਣ ਦੀ ਗੱਲ ਹੈ ਕਿ ਇਹ ਗੀਤ ਕਿਸਦੀ ਧੀ, ਭੈਣ ਅਤੇ ਮਾਂ ਦੀ ਗੱਲ ਕਰਦੇ ਹਨ। ਸਾਡੇ ਹੀ ਆਪਣੇ ਪਵਿਤਰ ਰਿਸ਼ਤਿਆਂ ਨੂੰ ਬੜੇ ਕੋਝੇ ਸ਼ਬਦਾਂ ਵਿਚ ਵਿਗਾੜ ਕੇ ਪੇਸ਼ ਕੀਤਾ ਜਾਂਦਾ ਹੈ। ਜਰਾ ਸੋਚੋ ਇਹ ਸਾਡੇ ਨਾਲ ਅਨਰਥ ਹੋ ਰਿਹਾ ਹੈ। ਸਾਡੀਆਂ ਹੀ ਨੂੰਹਾਂ ਧੀਆਂ ਦੇ ਗੀਤ ਜੋੜੇ ਜਾਂਦੇ ਹਨ ਅਤੇ ਇਹੀ ਗੀਤ ਬੱਸਾਂ, ਟਰੱਕਾਂ, ਦੁਕਾਨਾਂ ਅਤੇ ਹੋਰ ਥਾਂ ਥਾਂ ਵਜਦੇ ਟੇਪ ਰਿਕਾਰਡਾਂ ਰਾਹੀਂ ਸਾਨੂੰ ਸੁਣਾਏ ਜਾਂਦੇ ਹਨ। ਟੇਪ ਰਿਕਾਰਡ ਆਪਣੇ ਆਪ ਵਿਚ ਕੋਈ ਮਾੜੀ ਵਸਤ ਨਹੀਂ ਪਰ ਇਸ ਵਿਚ ਅਸੀਂ ਆਪਣੀ ਸੋਚ ਮੁਤਾਬਿਕ ਵਧੀਆ ਗੀਤ ਵੀ ਭਰ ਸਕਦੇ ਹਾਂ ਜੋ ਅਸੀਂ ਸਾਰੇ ਭੈਣ ਭਰਾ, ਮਾਂ ਧੀ, ਪਿਉ ਧੀ ਇਕੱਠੇ ਬੈਠ ਕੇ ਸੁਣ ਸਕੀਏ।

ਔਰਤਾਂ ਪ੍ਰਤੀ ਸਾਧਾਂ ਚੇਲਿਆਂ ਵਲੋਂ ਵਧੀਕੀਆਂ ਦੀ ਵੀ ਕੋਈ ਕਮੀ ਨਹੀਂ ਰਹੀ। ਕਈ ਸਾਧ ਔਰਤਾਂ ਨੂੰ ਮੱਥੇ ਲੱਗਣ ਦੇਣਾ ਵੀ ਆਪਣੇ ਤੇ ਕਲੰਕ ਸਮਝਦੇ ਹਨ। ਉਹਨਾਂ ਦੇ ਡੇਰਿਆਂ ਵਿਚ ਹੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹੀ ਜਾਂਦੀ ਹੈ ਜਿਸ ਵਿਚ ਔਰਤ ਪ੍ਰਤੀ ਸਤਿਕਾਰ ਦੀ ਭਾਵਨਾ ਨਾਲ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ 'ਸੋ ਕਿਉਂ ਮੰਦਾ ਆਖੀਏ ਜਿੱਤ ਜੰਮੇ ਰਾਜਾਨ' ਇਹ ਪਤਾ ਨਹੀਂ ਕਿਉਂ ਉਹਨਾਂ ਦੇ ਕੰਨੀ ਨਹੀਂ ਪੈਂਦੀ ਜਾਂ ਉਹ ਗੁਰੂ ਨਾਨਕ ਦੇਵ ਜੀ ਨੂੰ ਹੀ ਗਲਤ ਸਮਝਦੇ ਹਨ, ਜੋ ਇਸਤਰੀਆਂ ਨੂੰ ਮੱਥੇ ਨਹੀਂ ਲਗਾਉਂਦੇ ? ਇਹਨਾਂ ਨੂੰ ਪੁਛਿਆ ਜਾਣਾ ਚਾਹੀਦਾ ਹੈ ਕਿ ਜੇ ਔਰਤ ਐਨੀ ਹੀ ਮਾੜੀ ਹੈ ਤਾਂ ਔਰਤ ਪੇਟੋਂ ਜਨਮ ਕਿਉਂ ਲਿਆ ? ਬੜੇ ਦੁੱਖ ਦੀ ਗੱਲ ਹੈ ਕਿ ਅਜਿਹੀਆਂ ਥਾਵਾਂ ਤੇ ਇਸਤਰੀਆਂ ਆਦਮੀਆਂ ਨਾਲੋਂ ਵੀ ਵੱਧ ਗਿਣਤੀ ਵਿਚ ਜਾ ਕੇ ਮੱਥੇ ਘਸਾਉਂਦੀਆਂ ਹਨ। ਔਰਤਾਂ ਨੂੰ ਚਾਹੀਦਾ ਹੈ ਕਿ ਜਿਥੇ ਤੁਹਾਡੇ ਨਾਲ ਧੱਕਾ ਹੁੰਦਾ ਹੈ ਉੱਥੇ ਡਟੋ ਅਤੇ ਐਹੋ ਜਿਹੇ ਸਾਧਾਂ ਚੇਲਿਆਂ ਤੋਂ ਗੁਰੇਜ਼ ਕਰੋ ਜੋ ਤੁਹਾਨੂੰ ਮੱਥੇ ਲਗਾਉਣ ਤੋਂ ਗੁਰੇਜ਼ ਕਰਦੇ ਹਨ।

ਨੌਜਵਾਨ ਭਰਾਵੋ, ਤੁਸੀਂ ਆਪਣੇ ਹੱਥਾਂ ਤੇ ਰੱਖੜੀਆਂ ਬਨ੍ਹਾ ਕੇ ਆਪਣੀਆਂ ਭੈਣਾਂ ਦੀ ਰਾਖੀ ਕਰਨ ਦੇ ਵਾਅਦੇ ਕਰਦੇ ਹੋ ਪਰ ਕੋਈ ਇਕੱਲਾ ਇਕੱਲਾ ਰਾਖੀ ਨਹੀਂ ਕਰ ਸਕਦਾ। ਸੋ ਲੋੜ ਹੈ ਕਿ ਰਲ ਕੇ ਇਹੋ ਜਿਹੇ ਸਮਾਜ ਦੀ ਸਿਰਜਨਾ ਕਰੀਏ ਜਿਸ ਵਿਚ ਅਜਿਹੇ ਭੈੜੇ ਰੀਤੀ ਰਿਵਾਜਾਂ ਅਤੇ ਘਟੀਆ ਕਦਰਾਂ ਕੀਮਤਾਂ ਲਈ ਕੋਈ ਥਾਂ ਨਾ ਹੋਵੇ।



# ਹੱਡ ਬੀਤੀਆਂ-ਜੱਗ ਬੀਤੀਆਂ

## ਡੱਕੇ ਦਾ ਮੰਤਰ

ਇਕ ਦਿਨ ਮੈਂ ਸਾਡੇ ਪਿੰਡ ਦੇ ਬੱਸ ਸਟੈਂਡ ਤੋਂ ਆ ਰਿਹਾ ਸੀ। ਰਸਤੇ ਵਿਚ ਕੈਲੇ ਸਾਧ ਦਾ ਘਰ ਸੀ। ਉਸ ਕੋਲ ਬਹੁਤ ਸਾਰੇ ਆਦਮੀ ਬੈਠੇ ਸਨ। ਮੈਂ ਵੀ ਉਸ ਕੋਲ ਜਾ ਬੈਠਾ। ਮੈਨੂੰ ਦੇਖ ਕੇ ਸਾਰੇ ਹੱਸ ਪਏ ਅਤੇ ਕਹਿਣ ਲੱਗੇ ਕਿ ਅੱਜ ਦੇਖਾਂਗੇ ਤੇਰੇ ਵਿਗਿਆਨਕ ਵਿਚਾਰ। ਉਹਨਾਂ ਮੇਰੇ ਸਾਹਮਣੇ ਇਕ ਰੇਤੇ ਦੀ ਭਰੀ ਬੋਤਲ ਰੱਖੀ ਜਿਸ ਵਿਚ ਇਕ ਡੱਕਾ ਖੁਭਿਆ ਹੋਇਆ ਸੀ। ਮੈਨੂੰ ਕਹਿਣ ਲੱਗੇ ਕਿ ਤੂੰ ਡੱਕੇ ਨੂੰ ਬੋਤਲ ਵਿਚੋਂ ਕੱਢ ਕੇ ਦਿਖਾ। ਉਹਨਾਂ ਮੇਰੇ ਨਾਲ 10 ਰੁਪਏ ਦੀ ਸ਼ਰਤ ਵੀ ਲਾ ਲਈ। ਕੁਝ ਵਿਚੋਂ ਕਹਿਣ ਲੱਗੇ ਕਿ ਤੂੰ ਕੀ ਲੈਣਾ, ਇਸ ਵਿਚ ਮੰਤਰ ਪੜ੍ਹਿਆ ਹੋਇਆ ਹੈ। ਤੈਥੋਂ ਇਹ ਡੱਕਾ ਪੁੱਟਿਆ ਨਹੀਂ ਜਾਣਾ: ਮੈਂ ਸੋਚਿਆ ਚਲ ਦਸ ਰੁਪਈਏ ਹੀ ਹੈਣ। ਮੈਂ ਬੋਤਲ ਆਪਣੇ ਹੱਥਾਂ ਵਿਚ ਫੜ ਲਈ ਅਤੇ ਜ਼ੋਰ ਨਾਲ ਡੱਕਾ ਬੋਤਲ ਵਿਚੋਂ ਖਿੱਚਿਆ ਜੋ ਕਿ ਬੋਤਲ ਦੇ ਮੂੰਹ ਤੋਂ ਇਕ ਗਿੱਠ ਬਾਹਰ ਸੀ। ਮੈਂ ਪੂਰਾ ਜ਼ੋਰ ਲਾਇਆ ਪਰ ਮੈਂ ਸ਼ਰਤ ਹਾਰ ਗਿਆ। ਮੈਂ ਸ਼ਰਮਿੰਦਾ ਹੋ ਕੇ ਘਰ ਨੂੰ ਆ ਗਿਆ। ਉਹ ਸਾਰੇ ਹੱਸ ਪਏ ਅਤੇ ਸਾਧ ਕੈਲੇ ਦੇ ਪੈਰ ਪੂਜਣ ਲੱਗ ਪਏ, ਧੰਨ ਬਾਬਾ ਜੀ—ਧੰਨ ਬਾਬਾ ਜੀ ਕਰਨ ਲੱਗੇ।

ਮੈਂ ਵਿਗਿਆਨਕ ਵਿਚਾਰਧਾਰਾ ਉਤੇ ਪੂਰਾ ਵਿਸ਼ਵਾਸ ਕਰਕੇ ਹੀ ਇਸ 'ਮੰਤਰ' ਨੂੰ ਨਾਕਾਮ ਕਰਨ ਵਿਚ ਕਾਮਯਾਬ ਹੋਇਆ। ਮੈਂ ਹੌਂਸਲਾ ਨਹੀਂ ਹਾਰਿਆ। ਮੈਂ ਆਪ ਇਕ ਬੋਤਲ ਲੈ ਕੇ ਉਸ ਵਿਚ ਛਿਟੀ ਦਾ ਸਾਫ ਡੱਕਾ ਜੋ ਕਿ ਡੇਢ ਕੁ ਫੁੱਟ ਦਾ ਸੀ ਸਿੱਧਾ ਖੜਾ ਕਰ ਦਿਤਾ ਫਿਰ ਉਸ ਤੋਂ ਬਾਅਦ ਮੈਂ ਚਾਰ ਕੁ ਉਂਗਲਾਂ ਉਸ ਬੋਤਲ ਵਿਚ ਕੱਕਾ ਰੇਤਾ ਪਾ ਲਿਆ ਅਤੇ ਬੋਤਲ ਨੂੰ ਗਲ ਤੋਂ ਫੜ ਕੇ ਥੱਲੇ ਧਰਤੀ ਨਾਲ ਮਾਰੀ ਗਿਆ। ਇਸ ਤਰ੍ਹਾਂ ਹੌਲੀ-ਹੌਲੀ ਸਾਰੀ ਬੋਤਲ ਭਰ ਗਈ। ਉਸ ਵਿਚ ਰੇਤਾ ਪੱਥਰ ਦੀ ਤਰ੍ਹਾਂ ਜੰਮ ਗਿਆ। ਜਦ ਮੈਂ ਡੱਕਾ ਖਿੱਚਿਆ ਤਾਂ ਡੱਕਾ ਨਾ ਨਿਕਲਿਆ। ਮੈਨੂੰ ਬਹੁਤ ਖੁਸ਼ੀ ਹੋਈ। ਫਿਰ ਮੈਂ ਉਸੇ ਸਾਧ ਕੋਲ ਗਿਆ ਅਤੇ ਉਸ ਨੂੰ ਕਿਹਾ ਕਿ ਮੇਰਾ ਮੰਤਰ ਵੀ ਵੇਖ। ਉਹ ਬਹੁਤ ਹੀ ਹੈਰਾਨ ਹੋਇਆ। ਆਖਿਰ ਉਸ ਨੇ ਮੈਨੂੰ 20 ਰੁਪਏ ਦਿਤੇ ਅਤੇ ਕਿਹਾ ਕਿ ਤੂੰ ਕਿਸੇ ਕੋਲ ਗੱਲ ਨਾ ਕਰੀਂ। ਹੁਣ ਉਸ ਸਾਧ ਕੋਲ ਕੋਈ ਨਹੀਂ ਆਉਂਦਾ।

**—ਬਲਬੀਰ ਸਿੰਘ ਸਮਾਘ**
**ਪਿੰਡ ਤਿੱਗੜੀ, ਜ਼ਿਲਾ ਸਿਰਸਾ (ਹਰਿਆਣਾ)**

## ਭੂਤਾਂ ਵਾਲਾ ਚੁਬਾਰਾ

ਇਹ ਗੱਲ ਕੋਈ ਤਿੰਨ ਕੁ ਸਾਲ ਪਹਿਲਾਂ ਦੀ ਹੈ ਜਦੋਂ ਮੈਂ ਚੰਡੀਗੜ੍ਹ ਤੋਂ ਬਦਲੀ ਹੋ ਕੇ ਇਥੇ ਆਇਆ ਹੀ ਸੀ। ਰਹਿਣ ਵਾਸਤੇ ਕਮਰੇ ਦਾ ਇੰਤਜ਼ਾਮ ਕਰਨਾ ਸੀ ਤੇ ਮੈਂ ਚਾਰ ਪੰਜ ਦਿਨ ਕਮਰੇ ਦੀ ਤਲਾਸ਼ ਵਿਚ ਘੁੰਮਦਾ ਰਿਹਾ ਪਰ ਕਮਰਾ ਨਾ ਮਿਲ ਸਕਿਆ। ਕਮਰੇ ਖਾਲੀ ਤਾਂ ਬਹੁਤ ਮਿਲੇ ਪਰ ਸਾਡੇ ਸਮਾਜ ਦੀ ਘਟੀਆ ਸੋਚ ਕਾਰਨ ਪਹਿਲਾਂ ਇਹ ਪੁਛਿਆ ਜਾਂਦਾ ਕਿ ਕਾਕਾ ਤੇਰੇ ਕੋਲ ਲਸੰਸ ਵੀ ਹੈਗਾ ਕਿ ਐਵੇਂ ਤੁਰਿਆ ਫਿਰਦਾ ਏਂ। ਹੁਣ ਲਸੰਸ ਬਾਰੇ ਮੈਨੂੰ ਵੀ ਪਤਾ ਨਹੀਂ ਸੀ ਕਿ ਉਹ ਕਿਹੜੇ ਲਸੰਸ ਦੀ ਗੱਲ ਕਰਦੇ ਹਨ ਅਖੀਰ ਮੈਨੂੰ ਪਤਾ ਲੱਗਿਆ ਕਿ ਇਕੱਲੇ ਬੰਦੇ ਨੂੰ ਕਮਰਾ ਨਹੀਂ ਦੇਣਾ ਚਾਹੁੰਦੇ ਤੇ ਫੈਮਲੀ ਵਾਲੇ ਨੂੰ ਹੀ ਲਸੰਸ ਵਾਲਾ ਕਹਿੰਦੇ ਸਨ। ਇਕੱਲਾ ਹੋਣ ਕਰਕੇ ਮੈਨੂੰ ਕਮਰਾ ਲੈਣ ਵਿਚ ਦਿੱਕਤ ਤਾਂ ਬਹੁਤ ਆਈ ਪਰ ਹਫਤਾ ਕੁ ਘੁੰਮਣ ਬਾਅਦ ਮੈਨੂੰ ਉਹ ਕਮਰਾ ਮਿਲਿਆ ਜਿਸ ਨੂੰ ਲੋਕ ਆਮ ਤੌਰ ਤੇ ਭੂਤਾਂ ਵਾਲਾ ਚੁਬਾਰਾ ਕਿਹਾ ਕਰਦੇ ਸਨ। ਇਸ ਘਰ ਵਿਚ ਕੋਈ ਨਹੀਂ ਸੀ ਰਹਿੰਦਾ ਤੇ ਮਕਾਨ ਮਾਲਕ ਵੀ ਬਾਹਰ ਸ਼ਹਿਰ 'ਚ ਹੀ ਰਹਿੰਦੇ ਸਨ। ਮੈਨੂੰ ਹੋਰ ਕੋਈ ਕਮਰਾ ਨਾ ਮਿਲਣ ਕਰਕੇ ਉਹੀ ਅਖੌਤੀ ਭੂਤਾਂ ਵਾਲਾ ਚੁਬਾਰਾ ਕਿਰਾਏ ਤੇ ਲੈਣਾ ਪੈ ਗਿਆ।

ਆਲੇ ਦੁਆਲੇ ਦੇ ਰਹਿੰਦੇ ਗੁਆਂਢੀ ਇਤਨੇ ਡਰਦੇ ਸਨ ਕਿ ਆਪਣੇ ਬੱਚਿਆਂ ਨੂੰ ਦਿਨ ਵੇਲੇ ਵੀ ਇਸ ਪਾਸੇ ਖੇਡਣ ਨਹੀਂ ਆਉਣ ਦਿੰਦੇ ਸਨ। ਮੈਂ ਅਜੇ ਚੰਡੀਗੜ੍ਹ ਤੋਂ ਪੂਰਾ ਸਮਾਨ ਵੀ ਨਹੀਂ ਸੀ ਲਿਆਂਦਾ ਕਿ ਇਥੋਂ ਦੇ ਗੁਆਂਢੀਆਂ ਨੇ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਸੁਣਾਉਣੀਆਂ ਸ਼ੁਰੂ ਕਰ ਦਿਤੀਆਂ ਕਿ ਕਾਕਾ ਤੂੰ ਕਿਥੇ ਚੁਬਾਰਾ ਲੈ ਕੇ ਫਸ ਗਿਆ ਹੈਂ, ਇਥੇ ਚੁਬਾਰੇ ਵਾਲਿਆਂ ਦੀ ਬੁੱਢੀ ਮਰ ਗਈ ਸੀ ਉਹਦਾ ਭੂਤ ਇਥੇ ਘੁੰਮਦਾ ਹੈ, ਉਹਦੀ ਗਤੀ ਨਹੀਂ ਹੋਈ, ਜਿਹੜਾ ਵੀ ਬੰਦਾ ਇਥੇ ਆ ਕੇ ਰਹਿੰਦਾ ਹੈ ਉਹਨੂੰ ਉਹ ਭੂਤ ਤੰਗ ਕਰਦਾ ਹੈ। ਪਹਿਲਾਂ ਇਸੀ ਕਮਰੇ 'ਚ ਗੁਰਦੁਆਰੇ ਦਾ ਭਾਈ ਰਹਿੰਦਾ ਹੁੰਦਾ ਸੀ ਉਸ ਦੀ ਘਰ ਵਾਲੀ ਨੂੰ ਭੂਤ ਹਰ ਰੋਜ਼ ਤੰਗ ਕਰਿਆ ਕਰਦਾ ਸੀ ਤੇ ਉਹ ਉੱਚੀ-ਉੱਚੀ ਚੀਕਾਂ ਮਾਰਦੀ ਰਹਿੰਦੀ ਸੀ। ਭਾਈ ਜੀ ਨੇ ਪਾਠ ਪੂਜਾ ਅਰਦਾਸਾਂ ਕਰ-ਕਰ ਦੇਖ ਲਈਆਂ ਪਰ ਭੂਤ ਨੇ ਉਸ ਦਾ ਖਹਿੜਾ ਨਹੀਂ

ਛੱਡਿਆ ਤੇ ਅਖੀਰ ਭਾਈ ਜੀ ਹੁਰਾਂ ਨੂੰ ਕਮਰਾ ਛੱਡਣਾ ਹੀ ਪਿਆ।

ਇਕ ਗੁਆਂਢੀ ਹੋਰ **ਕ**ਹਿਣ ਲੱਗਾ ਕਿ ਭਾਈ ਜੀ ਦੇ ਕਮਰਾ ਛੱਡਣ ਤੋਂ ਬਾਅਦ ਵੀ ਇਸ ਚੁਬਾਰੇ 'ਚ ਰਾਤ ਨੂੰ ਲਾਈਟ ਜਗਣ ਲੱਗ ਜਾਂਦੀ ਹੈ ਕਦੇ ਬੁਝ ਜਾਂਦੀ ਹੈ। ਇਹ ਭੂਤ ਜਗਾਉਂਦਾ ਹੈ, ਹੋਰ ਕੌਣ ਜਗਾ ਸਕਦਾ ਹੈ? ਮੈਂ ਵੀ ਸੋਚਾਂ ਕਿ ਬਾਹਰ ਤੋਂ ਜਿੰਦਾ ਲੱਗਾ ਹੋਵੇ ਤਾਂ ਅੰਦਰ ਬਲਬ ਕਿਵੇਂ ਜਗ ਸਕਦਾ ਹੈ। ਮੈਂ ਬਚਪਨ ਤੋਂ ਕੁਝ ਨਿੱਡਰ ਜਿਹਾ ਸਾਂ ਭਾਵੇਂ ਮੈਂ ਉਹਨਾਂ ਦਿਨਾਂ ਵਿਚ ਤਰਕਸ਼ੀਲ ਨਹੀਂ ਸੀ ਪਰ ਮੈਂ ਸੁਸਾਇਟੀ ਦੀ ਕਿਤਾਬ 'ਦੇਵ ਪੁਰਸ਼ ਹਾਰ ਗਏ' ਪੜ੍ਹੀ ਹੋਈ ਸੀ ਇਸ ਕਰਕੇ ਜਿਸ ਚੀਜ਼ ਨੂੰ ਮੈਂ ਆਪਣੇ ਅੱਖੀਂ ਦੇਖ ਜਾਂ ਪਰਖ ਨਾ ਲਵਾਂ ਕਿਸੇ ਦੀ ਸੁਣੀ ਸੁਣਾਈ ਗੱਲ ਤੇ ਯਕੀਨ ਨਹੀਂ ਕਰਦਾ ਸੀ। ਵੈਸੇ ਵੀ ਮੇਰਾ ਭੂਤਾਂ-ਪ੍ਰੇਤਾਂ ਵਿਚ ਵਿਸ਼ਵਾਸ ਪਹਿਲਾਂ ਤੋਂ ਹੀ ਹੈ ਨਹੀਂ ਫਿਰ ਵੀ ਮੈਂ ਆਪਣੇ ਤਰੀਕੇ ਨਾਲ ਉਪਰੋਕਤ ਕਾਰਨਾਂ ਦੀ ਜਾਂਚ ਕਰਨੀ ਚਾਹੀ। ਮੈਂ ਸੋਚਿਆ ਕੁਝ ਦਿਨ ਰਹਿਣ ਬਾਅਦ ਆਪੇ ਪਤਾ ਲੱਗ ਜਾਵੇਗਾ ਕਿ ਕੀ ਕਾਰਨ ਹੈ। ਮੈਂ ਹਰ ਰੋਜ਼ ਆਪਣੀ ਡਿਊਟੀ ਕਰਕੇ ਸ਼ਾਮ ਨੂੰ ਰੋਟੀ ਖਾ ਕੇ ਚੁਬਾਰੇ 'ਚ ਮੰਜਾ ਡਾਹ ਕੇ ਬਿਨਾਂ ਕਿਸੇ ਡਰ ਦੇ ਸੌਂ ਜਾਂਦਾ ਤੇ ਅੱਧੀ-ਅੱਧੀ ਰਾਤ ਨੂੰ ਪਿਸ਼ਾਬ ਕਰਨ ਉਠਦਾ ਆਲੇ ਦੁਆਲੇ ਦੇਖਦਾ ਪਰ ਕੋਈ ਭੂਤ-ਪ੍ਰੇਤ ਨਜ਼ਰੀਂ ਨਹੀਂ ਪਿਆ। ਇਕ ਦਿਨ ਦੀ ਗੱਲ ਹੈ ਕਿ ਮੈਂ ਰਾਤ ਨੂੰ ਲੰਮਾ ਪਿਆ ਸੁਸਾਇਟੀ ਦੀ ਕਿਤਾਬ ਦੇਵ ਦੈਂਤ ਤੇ ਰੂਹਾਂ ਬਿਜਲੀ ਦੀ ਲਾਈਟ ਵਿਚ ਪੜ੍ਹ ਰਿਹਾ ਸੀ ਕੋਈ ਨੌਂ ਸਵਾ ਨੌਂ ਦਾ ਟਾਈਮ ਹੋਵੇਗਾ ਕਿ ਅਚਾਨਕ ਆਪਣੇ ਆਪ ਹੀ ਚੁਬਾਰੇ ਦੀ ਲਾਈਟ ਬੰਦ ਹੋ ਗਈ ਮੈਨੂੰ ਇਸ ਤਰ੍ਹਾਂ ਜਾਪਿਆ ਜਿਵੇਂ ਕਿਸੇ ਨੇ ਆਪ ਸਵਿਚ ਆਫ ਕੀਤੀ ਹੋਵੇ ਤੇ ਸਰਸਰਾਹਟ ਦੀ ਆਵਾਜ਼ ਸੁਣਾਈ ਦਿਤੀ ਮੈਂ ਸੋਚਣ ਲੱਗਿਆ ਕਿ ਉਸ ਬੰਦੇ ਦਾ ਇਕ ਕਹਿਣਾ ਤਾਂ ਸੱਚ ਨਿਕਲਿਆ ਕਿ ਰਾਤ ਨੂੰ ਰੋਸ਼ਨਦਾਨ ਵਿਚੀਂ ਕਦੇ ਜਗਦੀ ਦਿਸਦੀ ਹੈ ਕਦੇ ਨਹੀਂ ਪਰ ਮੈਨੂੰ ਹੋਰ ਕੋਈ ਚੀਜ਼ ਦਿਖਾਈ ਨਹੀਂ ਦਿਤੀ। ਇਸ ਦਾ ਕਾਰਨ ਤਾਂ ਹੋਰ ਹੋ ਸਕਦਾ ਹੈ? ਮੈਂ ਮੋਮਬੱਤੀ ਲੱਭ ਹੀ ਰਿਹਾ ਸੀ ਕਿ ਜਦ ਨੂੰ ਦੁਬਾਰਾ ਫਿਰ ਬਲਬ ਜਗਣ ਲੱਗ ਗਿਆ। ਮੈਂ ਪੇਚਕਸ ਲੈ ਕੇ ਸਵਿਚ ਖੋਲ੍ਹ ਕੇ ਦੇਖਿਆ ਕਾਰਨ ਕੀ ਸੀ ਸਵਿਚ ਦੇ ਵਿਚਲਾ ਸਪਰਿੰਗ ਲੂਜ਼ ਹੋਣ ਕਰਕੇ ਸਵਿਚ ਦੀਆਂ ਪਿਤਲ ਵਾਲੀਆਂ ਪੱਤੀਆਂ ਸਪਾਰਕ ਕਰਦੀਆਂ ਸਨ ਜਿਸ ਕਰਕੇ ਲਾਈਟ ਕਦੇ ਆਫ ਹੁੰਦੀ ਤੇ ਕਦੇ ਔਨ ਤੇ ਸਪਾਰਕ ਕਰਨ ਨਾਲ ਜੋ ਆਵਾਜ਼ ਪੈਦਾ ਹੁੰਦੀ ਸੀ ਉਸ ਤੋਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਕਿਸੇ ਨੇ ਜਾਣ ਬੁੱਝ ਕੇ ਆਪ ਸਵਿਚ ਆਫ ਕੀਤਾ ਹੋਵੇ। ਮੈਂ ਅਗਲੇ ਦਿਨ ਨਵਾਂ ਸਵਿਚ ਲਿਆ ਕੇ ਬਦਲੀ ਕਰ ਦਿਤਾ ਤੇ ਹੁਣ ਕਦੇ ਵੀ ਆਪਣੇ ਆਪ ਲਾਈਟ ਨਾ ਜਗਦੀ ਹੈ ਨਾ ਬੁਝਦੀ ਹੈ। ਲਾਈਟ ਜਗਾਉਣ ਵਾਲੇ ਭੂਤ ਦਾ ਤਾਂ ਪਤਾ ਲੱਗ ਹੀ ਗਿਆ ਜਿਸ ਨੂੰ ਕਿ ਇਥੋਂ ਦੇ ਅੰਧ ਵਿਸ਼ਵਾਸੀ ਲੋਕ ਭੂਤਾਂ-ਪ੍ਰੇਤਾਂ ਦੇ ਨਾਂ ਨਾਲ ਜੋੜਦੇ ਸਨ। ਤੇ ਮੈਨੂੰ ਇਸੀ ਕਮਰੇ ਵਿਚ ਰਹਿੰਦਿਆਂ ਚੌਥਾ ਸਾਲ ਸ਼ੁਰੂ ਹੋ ਗਿਆ ਹੈ, ਅਜੇ ਤਕ ਮੈਨੂੰ ਕਿਸੇ ਪ੍ਰੇਤ ਦਾ ਸਾਇਆ ਤਕ ਨਹੀਂ ਨਜ਼ਰ ਆਇਆ।

ਰਹੀ ਦੂਸਰੀ ਗੱਲ ਜੋ ਕਿ ਗੁਰਦੁਆਰੇ ਤੇ ਭਾਈ ਦੀ ਘਰ ਵਾਲੀ ਦੇ ਚੀਕਾਂ ਮਾਰਨ ਦੀ ਸੀ ਉਸ ਦੀ ਪੜਤਾਲ ਕਰਨ ਤੇ ਕੁਝ ਗੱਲਾਂ ਨੋਟ ਕੀਤੀਆਂ ਗਈਆਂ ਹਨ ਕਿ ਭਾਈ ਜੀ ਦੇ ਘਰ ਕਾਫੀ ਚਿਰ ਹੋ ਗਿਆ ਸੀ ਬੱਚਾ ਪੈਦਾ ਨਹੀਂ ਸੀ ਹੁੰਦਾ। ਬੱਚੇ ਦੀ ਲਾਲਸਾ ਨੇ ਉਸ ਦੀ ਘਰ ਵਾਲੀ ਨੂੰ ਮਾਨਸਿਕ ਰੋਗੀ ਬਣਾ ਦਿਤਾ ਜਿਸ ਕਰਕੇ ਆਮ ਤੌਰ ਤੇ ਅਵਾਤਵਾ ਬੋਲਦੀ ਰਹਿੰਦੀ ਸੀ ਤੇ ਭਾਈ ਜੀ ਹੁਰਾਂ ਦਾ ਪਾਠ ਪੂਜਾ 'ਚ ਯਕੀਨ ਹੋਣ ਕਰਕੇ ਉਪਰ ਵਾਲੇ ਤੇ ਡੋਰਾਂ ਛੱਡੀਆਂ ਹੋਈਆਂ ਸਨ ਕਿ ਰੱਬ ਆਪੇ ਬੱਚਾ ਦੇਵੇਗਾ ਪਰ 'ਉਪਰ ਵਾਲਾ' ਵੀ ਬੱਚਾ ਨਾ ਦੇ ਸਕਿਆ ਅਤੇ ਚੁਬਾਰੇ 'ਚ ਰਹਿਣ ਕਰਕੇ ਗੁਆਂਢੀਆਂ ਦੁਆਰਾ ਹੋਰ ਵੀ ਭੂਤਾਂ-ਪ੍ਰੇਤਾਂ ਦਾ ਡਰ ਪੈਦਾ ਕਰ ਦਿਤਾ ਗਿਆ ਜਿਸ ਨੇ ਹੋਰ ਵੀ ਉਸ ਦੀ ਮਾਨਸਿਕਤਾ ਤੇ ਗਹਿਰਾ ਅਸਰ ਕੀਤਾ ਜਿਸ ਕਰਕੇ ਉਹ ਚੀਕਾਂ ਮਾਰਦੀ ਰਹਿੰਦੀ ਸੀ ਤੇ ਹੁਣ ਉਹ ਇਹ ਚੁਬਾਰਾ ਛੱਡ ਕੇ ਇਸੇ ਪਿੰਡ ਵਿਚ ਰਹਿੰਦੇ ਹਨ ਕਿਸੇ ਚੰਗੇ ਬੰਦੇ ਦੇ ਕਹਿਣ ਤੇ ਭਾਈ ਜੀ ਹੁਰਾਂ ਨੇ ਘਰ ਵਾਲੀ ਦਾ ਡਾਕਟਰੀ ਇਲਾਜ ਕਰਵਾਇਆ ਹੈ ਤੇ ਹੁਣ ਬਿਲਕੁਲ ਠੀਕ ਠਾਕ ਹੈ ਹੁਣ ਉਸ ਦੇ ਕੋਲ ਬੱਚਾ ਵੀ ਹੋ ਚੁੱਕਾ ਹੈ।

ਇਥੋਂ ਦੀ ਸਾਰੀ ਸਥਿਤੀ ਨੋਟ ਕਰਨ ਤੋਂ ਇਨ੍ਹਾਂ ਕਾਰਨਾਂ ਦੇ ਪਿਛੇ ਇਕ ਹੋਰ ਕਾਰਨ ਦਾ ਪਤਾ ਚਲਦਾ ਹੈ ਕਿ ਇਥੋਂ ਦਾ ਗੁਆਂਢੀ ਜਿਸ ਦਾ ਕਿ ਬਿਲਕੁਲ ਨਾਲ ਹੀ ਘਰ ਪੈਂਦਾ ਸੀ ਉਹ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਨਾਲ ਇਸ ਚੁਬਾਰੇ ਵਿਚ ਰਹਿਣ ਵਾਲਿਆਂ ਲਈ ਭੂਤਾਂ-ਪ੍ਰੇਤਾਂ ਦੀ ਦਹਿਸ਼ਤ ਪੈਦਾ ਕਰ ਰਿਹਾ ਸੀ ਉਹ ਇਹ ਚਾਹੁੰਦਾ ਸੀ ਕਿ ਘਰ ਦੇ ਨਾਲ ਲਗਦਾ ਇਹ ਚੁਬਾਰੇ ਦਾ ਹਾਤਾ ਮੈਂ ਸਸਤੇ ਰੇਟ ਤੇ ਖਰੀਦ ਲਵਾਂਗਾ। ਕਿਉਂਕਿ ਭੂਤਾਂ-ਪ੍ਰੇਤਾਂ ਦੇ ਡਰ ਕਾਰਨ ਨਾ ਕਿਸੇ ਨੇ

ਬਾਕੀ ਸਫਾ 14 ਤੇ



# ਇਹ ਵੀ ਹੈ ਹਿੰਦੁਸਤਾਨ

## ਸਾਡੇ ਬੱਚਿਆਂ ਦੀਆਂ ਬਲੀਆਂ ਲੈਂਦੇ ਦੇਵੀ ਦੇਵਤੇ

* ਨਵੰਬਰ 1987 ਦੇ ਆਖਰੀ ਹਫਤੇ ਮੇਰਠ ਕੋਲ ਪਾਂਚੀ ਪਿੰਡਾਂ ਵਿਚ ਇਕ ਪਿਓ ਨੇ, ਕਾਲੀ ਦੇਵੀ ਨੂੰ ਖੁਸ਼ ਕਰਕੇ ਕਾਫੀ ਸਾਰੀ ਜ਼ਮੀਨ, ਧਨ ਅਤੇ ਕਾਰ ਪ੍ਰਾਪਤ ਕਰਨ ਲਈ ਆਪਣੇ 7 ਸਾਲਾ ਪੁੱਤਰ ਦਾ ਸਿਰ ਵੱਢ ਦਿੱਤਾ। ਬੱਚਾ ਜਦੋਂ ਮਾਂ ਦੇ ਕਹਿਣ 'ਤੇ ਉਸ ਦੇ ਪੈਰੀਂ ਹੱਥ ਲਾਉਣ ਲਈ ਹੇਠਾਂ ਨਿਵਿਆਂ ਤਾਂ ਮਾਂ ਨੇ ਉਸ ਨੂੰ ਦਬੋਚ ਲਿਆ ਅਤੇ ਪਿਓ ਨੇ ਉਸ ਦਾ ਸਿਰ ਵੱਢ ਦਿੱਤਾ। ਉਸ ਦੇ ਗਰਮ ਖੂਨ 'ਚ ਉਂਗਲਾਂ ਭਿਓਂ ਕੇ ਪਿਓ ਨੇ ਆਪਣੀ ਘਰ ਵਾਲੀ ਨੂੰ ਟਿੱਕਾ ਲਾਇਆ ਅਤੇ ਬੱਚੇ ਦਾ ਸਿਰ ਦੇਵੀ ਦੀ ਮੂਰਤੀ ਸਾਹਮਣੇ ਟਿਕਾ ਦਿੱਤਾ।
* ਇਸੇ ਸਾਲ (1987) ਦੁਸਹਿਰੇ ਵਾਲੇ ਦਿਨ ਪੱਛਮੀ ਦਿੱਲੀ ਦੀ ਪਰੇਮ ਨਗਰ ਆਬਾਦੀ 'ਚੋਂ ਇਕ ਪੰਦਰਾਂ ਮਹੀਨਿਆਂ ਦੀ ਬੱਚੀ ਨੂੰ ਅਗਵਾ ਕਰ ਲਿਆ ਗਿਆ। ਉਸ ਦੇ ਪਿੰਡੇ ਤੇ ਕਿਸੇ ਤਾਂਤਰਿਕ ਵੱਲੋਂ ਦਿੱਤੀ ਸੁਆਹ ਅਤੇ ਇਕ ਅਜਿਹਾ ਤਰਲ ਪਦਾਰਥ ਮਲ ਦਿੱਤਾ ਗਿਆ ਜਿਸ ਨਾਲ ਉਸਦੀ ਸਾਰੀ ਚਮੜੀ ਲੂਹੀ ਗਈ। ਬਾਦ 'ਚ ਇਸ ਬੱਚੀ ਦੀ ਲਾਸ਼ ਇਕ ਪਾਣੀ ਦੇ ਟੈਂਕ 'ਚ ਤਰਦੀ ਮਿਲੀ।
* ਕੇਰਲਾ 'ਚ ਪਾਲਘਾਟ ਜ਼ਿਲੇ ਦੇ ਪਿੰਡ ਅਨਾਕਰਨ 'ਚ 19 ਅਗਸਤ 1987 ਨੂੰ ਇਕ ਸਕੂਲ ਅਧਿਆਪਕ ਨੇ ਆਪਣੇ ਇਕ ਸਾਲ ਦੇ ਬੱਚੇ ਦਾ ਸਿਰ ਵੱਢ ਦਿੱਤਾ ਅਤੇ ਉਸਦਾ ਗਰਮ ਖੂਨ ਪੀਤਾ।
* ਅਪਰੈਲ 1987 'ਚ ਮੱਧ-ਪਰਦੇਸ਼-ਮਹਾਂਰਾਸ਼ਟਰ ਸਰਹੱਦ ਨੇੜਲੇ ਪਿੰਡ ਵਿਰਲੀ ਵਿਚ, ਇਕ ਪਰਿਵਾਰ ਨੇ ਦੇਵਤਿਆਂ ਨੂੰ ਖੁਸ਼ ਕਰਨ ਲਈ ਆਪਣੇ ਪੁੱਤਰ ਦੀਆਂ ਅੱਖਾਂ ਕੱਢ ਦਿੱਤੀਆਂ ਅਤੇ ਉਸ ਦੇ ਸੰਘ ਵਿਚ ਲੋਹੇ ਦੀ ਨਾਲੀ ਤੁੰਨ ਦਿੱਤੀ।
* ਮਾਰਚ 1987 ਵਿਚ ਫਤ੍ਹੇਗੜ੍ਹ, ਜ਼ਿਲੇ ਦੇ ਪਿੰਡ ਬੇਸੈਰ ਵਿਚ ਇਕ 6 ਸਾਲਾ ਲੜਕੀ ਦੀ, ਇਕ ਦੇਵਤੇ ਨੂੰ ਖੁਸ਼ ਕਰਨ ਲਈ ਬਲੀ ਦੇ ਦਿੱਤੀ ਗਈ।
* ਫਰਵਰੀ 1987 ਵਿਚ ਪੂਨਾ ਕੋਲ ਕੁਰਕੁੰਬ ਪਿੰਡ 'ਚ ਇਕ ਦਸ ਸਾਲਾ ਬੱਚੇ ਨੂੰ ਬੜੀ ਬੇਰਹਿਮੀ ਨਾਲ ਕਤਲ ਕਰਕੇ, ਦੇਵਤਿਆਂ ਮੂਹਰੇ ਨਰਬਲੀ ਵਜੋਂ ਚੜ੍ਹਾ ਦਿਤਾ ਗਿਆ ਤਾਂ ਜੋ ਟਿਊਬਵੈੱਲ ਚੋਂ ਚੰਗਾ ਪਾਣੀ ਨਿਕਲੇ।
* ਮਾਰਚ 1987 ਵਿਚ ਜਮਸ਼ੇਦਪੁਰ ਕੋਲ ਜੋਜੀਧਾਤੂ ਪਿੰਡ 'ਚ ਇਕ ਪਿਓ ਨੇ ਦੁਰਗਾ ਅਤੇ ਕਾਲੀ ਦੀਆਂ ਮੂਰਤੀਆਂ ਸਾਹਮਣੇ ਆਪਣੇ ਪੁੱਤਰ ਦੀ ਬਲੀ ਦੇ ਦਿੱਤੀ।

**('ਇਨਕਲਾਬੀ ਜਨਤਕ ਲੀਹ' ਵਿਚੋਂ)**

## ਸ੍ਰੀ ਵੀਰ ਬਹਾਦਰ ਦਾ ਗੱਦੀ ਬਚਾਉਣ ਲਈ ਤੰਤਰਿਕ ਯੱਗ

ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਵੀਰ ਬਹਾਦਰ ਸਿੰਘ ਵਲੋਂ ਆਪਣੀ ਗੱਦੀ ਨੂੰ ਬਚਾਉਣ ਲਈ ਅਲਾਹਾਬਾਦ ਤੋਂ ਇੱਕਾ ਉਮੀਦਵਾਰ ਦੀ ਜਿੱਤ ਲਈ ਅਤੇ ਪ੍ਰਧਾਨ ਮੰਤਰੀ ਨਿਵਾਸ ਵਿਚ ਆਪਣੇ ਪ੍ਰਭਾਵ ਨੂੰ ਬਰਕਰਾਰ ਰੱਖਣ ਲਈ ਪਿਛਲੇ ਦਿਨੀਂ ਇਕ ਸੱਤ ਰੋਜ਼ਾ ਵੱਡਾ ਤੰਤਰਿਕ ਰੁਦਰ ਯੱਗ ਕਰਵਾਇਆ ਗਿਆ। ਉਤਰ ਪ੍ਰਦੇਸ਼ ਦੇ ਬਾਬਾ ਜੈਸ਼ਵਰਨਾਥ ਦੇ ਮੰਦਰ ਵਿਚ ਪੁਲਸ ਅਤੇ ਪ੍ਰਸ਼ਾਸਨ ਦੇ ਜਬਰਦਸਤ ਪਹਿਰੇ ਹੇਠ ਸ੍ਰੀ ਵੀਰ ਬਹਾਂਦਰ ਸਿੰਘ ਅਤੇ ਉਹਨਾਂ ਦੇ ਪ੍ਰੀਵਾਰ ਦੇ ਜ਼ੀਆਂ ਨੇ ਪਿਛਲੇ ਦਿਨੀਂ ਇਸ ਤੰਤਰਿਕ ਯੱਗ ਵਿਚ ਪੂਰਨ ਆਹੂਤੀ ਪਾਈ।

— × — × — × —

ਪੱਤਰਕਾਰਾਂ ਨੂੰ ਕਿਤੋਂ ਨਾ ਕਿਤੋਂ ਇਸ ਯੱਗ ਦੀ ਸੁਗੰਧ ਮਿਲ ਗਈ। ਇਸ ਸਮਾਰੋਹ ਨੂੰ ਬਹੁਤ ਗੁਪਤ ਰੱਖੇ ਜਾਣ ਦੇ ਬਾਵਜੂਦ 'ਮਾਯਾ' ਪਤ੍ਰਿਕਾ ਦੇ ਦੋ ਪੱਤਰਕਾਰ ਸ੍ਰੀ ਨਿਸੀਬ ਜੋਸ਼ੀ ਅਤੇ ਸ੍ਰੀ ਰਾਜੇਂਦਰ ਕੁਮਾਰ ਇਸ ਮੰਦਰ ਦੇ ਦਰਵਾਜ਼ੇ ਤੇ ਆ ਧਮਕੇ। ਇਥੇ ਸੁਰੱਖਿਆ ਕਰਮਚਾਰੀਆਂ ਨੇ ਇਨ੍ਹਾਂ ਪੱਤਰਕਾਰਾਂ ਨੂੰ ਧੱਕੇ ਮਾਰੇ ਅਤੇ ਉਹਨਾਂ ਦੀ ਫਿਲਮਾਂ ਅਤੇ ਕਾਗਜ਼ ਪਾੜ ਦਿੱਤੇ ਗਏ। ਇਸ ਕਾਰਵਾਈ ਲਈ ਹੁਕਮ ਸ੍ਰੀ ਵੀਰ ਬਹਾਦੁਰ ਸਿੰਘ ਦੇ ਛੋਟੇ ਭਾਈ ਗੁਲਾਬ ਸਿੰਘ ਨੇ ਸੁਰਖਿਆ ਕਰਮਚਾਰੀਆਂ ਨੂੰ ਦਿੱਤੇ। ਗੁਲਾਬ ਸਿੰਘ ਯੱਗ ਦੌਰਾਨ ਸਾਰਾ ਸਮਾਂ ਮੰਦਰ ਦੇ ਬਾਹਰ ਸੁਰੱਖਿਆ ਪ੍ਰਬੰਧਾਂ ਦੀ ਨਿਗਰਾਨੀ ਕਰਦਾ ਰਿਹਾ ਸੀ।

— × — × — × —

ਤਾਂ ਵੀ ਇਸ ਯੱਗ ਸਬੰਧੀ ਬਹੁਤ ਸਾਰੀਆਂ ਗੱਲਾਂ ਸਾਹਮਣੇ ਆਈਆਂ ਹਨ ਜਿਵੇਂ ਕਿ ਇਸ ਰੁਦਰ ਮਹਾਂਯੱਗ ਤੇ

ਬਾਕੀ ਸਫਾ 14 ਤੇ

(ਬਾਕੀ 13 ਦੀ)

ਕੁੱਲ 25 ਲੱਖ ਰੁਪਏ ਸਰਕਾਰੀ ਖਜ਼ਾਨੇ ਵਿਚੋਂ ਖਰਚੇ ਗਏ। ਦੋ ਲੱਖ ਰੁਪਏ ਦਾ ਤਾਂ ਦੇਸੀ ਘਿਉ ਹੀ ਇਸ ਯੱਗ ਦੀਆਂ ਲਾਟਾਂ ਪੀ ਗਈਆਂ। ਯੱਗ ਦੌਰਾਨ ਸੈਂਕੜੇ ਸਰਕਾਰੀ ਅਫਸਰਾਂ ਦੀ ਡਿਊਟੀ ਮੰਦਰ ਦੇ ਆਲੇ-ਦੁਆਲੇ ਲਗਾਈ ਗਈ।

—×—×—×—

ਇਸ ਯੱਗ ਵਿਚ ਬਿਜਲੀ ਵਗੈਰਾ ਦੀ ਕੋਈ ਰੁਕਾਵਟ ਨਾ ਪਵੇ, ਇਸ ਲਈ ਇਕ ਸ਼ਕਤੀਸ਼ਾਲੀ ਜੈਨਰੇਟਰ ਸੈੱਟ ਵੀ ਇਥੇ ਰੱਖਿਆ ਗਿਆ। ਇਹ ਜੈਨਰੇਟਰ ਸੈੱਟ ਵਿਸ਼ਵ ਬੈਂਕ ਨੇ ਸੂਬੇ ਦੇ ਵਿਕਾਸ ਲਈ ਇਥੇ ਭੇਜਿਆ ਸੀ।

—×—×—×

ਕਿਹਾ ਜਾਂਦਾ ਹੈ ਕਿ ਇਸ ਮਹਾਂਯੱਗ ਦਾ ਪ੍ਰਸ਼ਾਦ ਮੁੱਖ ਮੰਤਰੀ ਨੇ ਉਸੇ ਦਿਨ ਖਾਸ ਤੌਰ ਤੇ ਜਹਾਜ਼ ਰਾਹੀਂ ਦਿੱਲੀ ਵਿਚ ਪ੍ਰਧਾਨ ਮੰਤਰੀ ਨੂੰ ਭੇਜਿਆ।

—×—×—×—

ਸੂਬੇ ਦੇ ਵਿਰੋਧੀ ਨੇਤਾਵਾਂ ਦਾ ਇਹ ਵੀ ਕਹਿਣਾ ਹੈ ਕਿ ਇਸ ਤੋਂ ਪਹਿਲਾਂ ਵੀ ਸ੍ਰੀ ਵੀਰ ਹਹਾਦੁਦਰ ਸਿੰਘ ਨੇ ਇਹੋ ਜਿਹੇ ਹੀ ਕਈ ਮਹਾਂਯੱਗ ਗੁਪਤ ਰੂਪ ਵਿਚ ਆਪਣੀ ਗੱਦੀ ਨੂੰ ਬਚਾਉਣ ਲਈ ਕਰਾਏ ਹਨ।

**(ਜੱਗ ਬਾਣੀ ਵਿਚ ਛਪੇ ਇਕ ਲੇਖ ਵਿਚੋਂ)**

# ਹਨੂੰਮਾਨ ਬਣਦਾ ਲੱਤਾਂ ਤੁੜਵਾ ਬੈਠਾ

ਟੈਲੀਵੀਜਨ ਉਪਰ ਰਮਾਇਣ ਦਿਖਾਉਦੇ ਹੋਏ ਜੋ ਗੈਰਵਿਗਿਆਨਕ ਅਤੇ ਅਣਹੋਣੀਆਂ ਗੱਲਾਂ ਪਰਚਾਰੀਆ ਜਾਂਦੀਆਂ ਹਨ ਉਹਨਾਂ ਦਾ ਬੱਚਿਆਂ ਦੇ ਭੋਲੇ ਭੋਲੇ ਮਨਾਂ ਉਪਰ ਕਿਸ ਤਰ੍ਹਾਂ ਦਾ ਅਸਰ ਹੋ ਰਿਹਾ ਹੈ ਇਸਦੀ ਇਕ ਮਿਸਾਲ ਪੰਜਾਬੀ ਟ੍ਰਿਬਿਊਨ ਵਿਚ ਮਾਨਸਾ ਤੋਂ ਛਪੀ ਇਕ ਖਬਰ ਵਿਚ ਮਿਲਦੀ ਹੈ। ਖਬਰ ਅਨੁਸਾਰ ਇਕ ਬੱਚੇ ਨੇ ਰਮਾਇਣ ਦੇ ਹਨੂੰਮਾਨ ਦੀ ਨਕਲ ਕਰਦਿਆਂ ਹੋਇਆ ਕੋਠੇ ਤੋਂ 'ਜੈ ਸ੍ਰੀ ਰਾਮ' ਕਹਿ ਕੇ ਛਾਲ ਮਾਰ ਦਿੱਤੀ ਸਪਸ਼ਟ ਹੈ ਕਿ ਅਜਿਹਾ ਉਸਨੇ ਇਹ ਸੋਚ ਕੇ ਕੀਤਾ ਕਿ ਜਦ ਰਮਾਇਣ ਵਿਚ ਹਨੂੰਮਾਨ 'ਜੈ ਸ੍ਰੀ ਰਾਮ' ਕਹਿ ਕੇ ਹਵਾ ਵਿਚ ਉੱਡ ਸਕਦਾ ਹੈ ਤਾਂ ਉਹ ਕਿਉਂ ਨਾ ਉੱਡ ਸਕੇਗਾ। ਗੱਲ ਤਾਂ ਉਸਦੀ ਵੀ ਤਰਕ ਭਰਪੂਰ ਸੀ ਪਰ ਉਸ ਭੋਲੇ ਬੱਚੇ ਨੂੰ ਕੀ ਪਤਾ ਸੀ ਕਿ ਉਸਦੇ ਤਰਕ ਲਈ ਉਸਨੂੰ ਜੋ ਬੁਨਿਆਦੀ ਜਾਣਕਾਰੀ ਮਿਲੀ ਸੀ, ਭਾਵ ਹਨੂੰਮਾਨ ਦੇ ਉਡਣ ਵਾਲੀ ਉਹ ਹੀ ਪੂਰੀ ਤਰ੍ਹਾਂ ਗਲਤ ਸੀ। ਖੈਰ ਬੱਚੇ ਦੀ ਜਾਨ ਤਾਂ ਬਚ ਗਈ ਪ੍ਰੰਤੂ ਉਸਦੀ ਇਕ ਲੱਤ ਅਤੇ ਬਾਂਹ ਟੁੱਟਣ ਕਰਕੇ ਉਹ ਹਸਪਤਾਲ ਦਾਖਲ ਕਰਵਾਉਣਾ ਪਿਆ

---

(ਬਾਕੀ 12 ਦੀ)

ਇਥੇ ਕਿਰਾਏ ਤੇ ਰਹਿਣਾ ਹੈ ਤੇ ਨਾ ਹੀ ਮਾਲਕਾਂ ਨੇ। ਇਸ ਕਰਕੇ ਹਰੇਕ ਦੇ ਦਿਲ 'ਚ ਡਰ ਪੈਦਾ ਕਰ ਰਿਹਾ ਸੀ। ਪਰ ਹੁਣ ਮੈਨੂੰ ਇਥੇ ਰਹਿੰਦੇ ਨੂੰ ਚੌਥਾ ਸਾਲ ਜਾਂਦਾ ਹੈ, ਇਸ ਲਈ ਇਹ ਕਮਰਾ ਜਿਥੇ ਡਰ ਤੇ ਦਹਿਸ਼ਤ ਦਾ ਕਾਰਨ ਬਣਨ ਕਾਰਨ ਮਾਲਕ ਵੇਚਣ ਨੂੰ ਤਿਆਰ ਸਨ ਹੁਣ ਉਹਨਾਂ ਨੇ ਵੀ ਵੇਚਣ ਤੋਂ ਜਵਾਬ ਦੇ ਦਿਤਾ ਹੈ। ਉਸ ਦਹਿਸ਼ਤਵਾਦੀ ਗੁਆਂਢੀ ਦੀਆਂ ਸਾਰੀਆਂ ਬਣੀਆਂ ਬਣਾਈਆਂ ਆਸਾਂ ਤੇ ਪਾਣੀ ਫਿਰ ਗਿਆ ਹੈ। ਹੁਣ ਤਾਂ ਮਾਲਕ ਮਕਾਨ ਵੀ ਰਿਟਾਇਰ ਹੋਣ ਤੋਂ ਬਾਅਦ ਮੇਰੇ ਚੁਬਾਰੇ ਦੇ ਹੇਠਲੇ ਕਮਰੇ 'ਚ ਰਹਿਣ ਲੱਗ ਪਏ ਹਨ। ਤੇ ਕਦੇ-ਕਦੇ ਮਖੌਲ 'ਚ ਕਹਿ ਦਿੰਦੇ ਹਨ ਕਿ 'ਭੂਤਾਂ ਵਾਲਿਓ ਤੁਹਾਨੂੰ ਭੂਤ ਕਿਉਂ ਨਹੀਂ ਕੁਝ ਕਹਿੰਦੇ ਕਿਆ ਤੁਸੀਂ ਭੂਤਾਂ ਨੂੰ ਭਜਾਉਣ ਦਾ ਕੋਰਸ ਕੀਤਾ ਹੈ ? ਮੈਂ ਉਹਨਾਂ ਨੂੰ ਸਮਝਾਇਆ ਕਿ ਇਹਨਾਂ ਚੀਜ਼ਾਂ ਦੀ ਕੋਈ ਦੁਨੀਆ ਤੇ ਹੋਂਦ ਹੀ ਨਹੀਂ ਹੁੰਦੀ ਤੇ ਤੰਗ ਕਿਸ ਨੂੰ ਕਰਨ। ਮੈਂ ਉਹਨਾਂ ਨੂੰ ਸਾਰੀ ਕਹਾਣੀ ਸੁਣਾਈ ਹੈ ਤੇ ਸੁਸਾਇਟੀ ਦੀਆਂ ਕਿਤਾਬਾਂ ਵੀ ਪੜ੍ਹਾਈਆਂ ਹਨ ਉਹਨਾਂ ਦੇ ਦਿਲ 'ਚ ਜੋ ਡਰ ਪੈਦਾ ਹੋ ਚੁੱਕਾ ਸੀ। ਉਹ ਹਮੇਸ਼ਾ ਲਈ ਦੂਰ ਹੋ ਚੁੱਕਾ ਹੈ ਅਤੇ ਹੁਣ ਇਸੇ ਮਕਾਨ ਵਿਚ ਸਾਰੇ ਪਰਿਵਾਰ ਸਮੇਤ ਖੁਸ਼ੀ-ਖੁਸ਼ੀ ਆਪਣਾ ਜੀਵਨ ਬਤੀਤ ਕਰ ਰਹੇ ਹਨ।

**—ਪਰਮਜੀਤ ਸਿੰਘ ਸੈਨੀ**
**R.S.P. ਮੁੱਲਾਂਪੁਰ ਦਾਖਾ।**

---

## ਸਹਾਇਤਾ

1. ਕੁਲਦੀਪ ਕੌਰ ਖੇਮੋਆਣਾ ਵਲੋਂ ਆਪਣੇ ਪੁੱਤਰ ਨਵਦੀਪ ਦੇ ਜਨਮ ਤੇ 100 ਰੁਪਏ ਵਿਗਿਆਨਕ ਵਿਚਾਰ ਨੂੰ ਸਹਾਇਤਾ ਦਿੱਤੀ ਗਈ।

2. ਤਰਕਸ਼ੀਲ ਸੁਸਾਇਟੀ ਜ਼ਿਲ੍ਹਾ ਫਰੀਦਕੋਟ ਵਲੋਂ ਕ੍ਰਿਸ਼ਨ ਲਾਲ ਨੇ 100 ਰੁਪਏ ਵਿਗਿਆਨਕ ਵਿਚਾਰ ਦੀ ਸਹਾਇਤਾ ਲਈ ਦਿੱਤੇ।



# ਸ਼ੰਕਾ ਨਵਿਰਤੀ

**ਸ਼ੰਕਾ**—ਰਾਤ ਪਈ ਤੋਂ ਅਕਾਸ਼ ਵੱਲ ਨਿਗ੍ਹਾ ਟਿਕਾ ਕੇ ਦੇਖੀਏ ਤਾਂ ਕੁਝ ਤਾਰੇ ਤੁਰਦੇ ਫਿਰਦੇ ਨਜ਼ਰ ਆਉਣਗੇ ਜਿਨ੍ਹਾਂ ਨੂੰ ਅਸੀਂ ਰਾਕਟ (ਉਪਗ੍ਰਹਿ) ਕਹਿੰਦੇ ਹਾਂ। ਕ੍ਰਿਪਾ ਕਰਕੇ ਇਹ ਸਪਸ਼ਟ ਕਰਨਾ ਕਿ ਇਹ ਰਾਕਟ ਖੁਦ ਚਮਕਦਾ ਹੈ, ਉਸ ਦੀ ਕੋਈ ਲਾਈਟ ਹੈ ਜਾਂ ਉਸ ਦੀ ਜਲ ਰਹੀ ਕੋਈ ਅਨਰਜੀ ਜੋ ਰਾਕਟ ਨੂੰ ਅਗਾਂਹ ਵੱਲ ਧਕਦੀ ਹੈ।

**ਕੌਰ ਸਿੰਘ 'ਭੋਡੀਪੁਰਾ'**

**ਨਵਿਰਤੀ**—ਇਸ ਸ਼ੰਕੇ ਦੇ ਜਵਾਬ ਦੇ ਨਾਲ ਨਾਲ ਇਸ ਵਿਸ਼ੇ ਤੇ ਕੁਝ ਹੋਰ ਜਾਣਕਾਰੀ ਵੀ ਪਾਠਕਾਂ ਨਾਲ ਸਾਂਝੀ ਕਰਨੀ ਜ਼ਰੂਰੀ ਹੈ।

ਇਹ ਜੋ ਰਾਤ ਨੂੰ ਤਾਰੇ ਜਿਹੇ ਚਲਦੇ ਨਜ਼ਰ ਆਉਂਦੇ ਹਨ ਇਹ ਧਰਤੀ ਤੋਂ ਰਾਕਟਾਂ ਦੀ ਸਹਾਇਤਾ ਨਾਲ ਪੁਲਾੜ ਵਿਚ ਛੱਡੇ ਹੋਏ ਉਪਗ੍ਰਹਿ (Satellite) ਹਨ ਜੋ ਧਰਤੀ ਦਵਾਲੇ ਚੱਕਰ ਕੱਢਦੇ ਰਹਿੰਦੇ ਹਨ। ਆਮ ਤੌਰ ਤੇ ਇਹਨਾਂ ਲਈ ਵੀ ਰਾਕਟ (Rocket) ਸ਼ਬਦ ਵਰਤ ਲਿਆ ਜਾਂਦਾ ਹੈ ਪ੍ਰੰਤੂ ਰਾਕਟ ਰਾਹੀਂ ਤਾਂ ਇਹਨਾਂ ਨੂੰ ਧਰਤੀ ਦੁਆਲੇ ਗ੍ਰਹਿਪੰਧ ਵਿਚ ਪਾਇਆ ਜਾਂਦਾ ਹੈ। ਜਦ ਇਹਨਾਂ ਉਪਗ੍ਰਹਿਾਂ ਦੀ ਗਤੀ ਇਕ ਖਾਸ ਸੀਮਾ, 7 ਕਿਲੋਮੀਟਰ ਪ੍ਰਤੀ ਸੈਕਿੰਡ, ਤੋਂ ਵਧ ਜਾਂਦੀ ਹੈ ਇਹ ਆਪਣੀ ਇਸ ਤੇਜ਼ ਗਤੀ ਸਦਕਾ ਧਰਤੀ ਦੀ ਖਿੱਚ ਤੇ ਕਾਬੂ ਪਾ ਲੈਂਦਾ ਹੈ ਅਤੇ ਇਸ ਗਤੀ ਨਾਲ ਧਰਤੀ ਦੁਆਲੇ ਘੁੰਮਣਾ ਸ਼ੁਰੂ ਕਰ ਦਿੰਦਾ ਹੈ।

ਰਾਕਟ ਵਿਚਲਾ ਬਾਲਣ ਤਾਂ ਇਸ ਉਪਗ੍ਰਹਿ ਨੂੰ ਇਕ ਨਿਸ਼ਚਿਤ ਸਪੀਡ ਅਤੇ ਉਚਾਈ ਤੱਕ ਪਹੁੰਚਾਉਣ ਤੋਂ ਬਾਅਦ ਖਤਮ ਹੋ ਜਾਂਦਾ ਹੈ ਅਤੇ ਜਿਵੇਂ ਜਿਵੇਂ ਬਾਲਣ ਖਤਮ ਹੁੰਦਾ ਜਾਂਦਾ ਹੈ ਰਾਕਟ ਦੇ ਵੱਖ-ਵੱਖ ਹਿੱਸੇ ਵੱਖ-ਵੱਖ ਸਟੇਜਾਂ ਤੇ ਇਸ ਤੋਂ ਅਲੱਗ ਹੋ ਕੇ ਖਤਮ ਹੁੰਦੇ ਜਾਂਦੇ ਹਨ ਅਤੇ ਇਸ ਤਰ੍ਹਾਂ ਕੇਵਲ ਉਪਗ੍ਰਹਿ ਹੀ ਧਰਤੀ ਦਵਾਲੇ ਘੁੰਮਣ ਲਈ ਬਚਦਾ ਹੈ।

ਇਥੇ ਸਵਾਲ ਇਹ ਉਠਦਾ ਹੈ ਕਿ ਜਦ ਇਸ ਨੂੰ ਗਤੀ ਦੇਣ ਵਾਲਾ ਰਾਕਟ ਖਤਮ ਹੋ ਜਾਂਦਾ ਹੈ ਤਾਂ ਇਹ ਉਪਗ੍ਰਹਿ ਧਰਤੀ ਦਵਾਲੇ ਕਿਸ ਤਰ੍ਹਾਂ ਘੁੰਮਦੇ ਹਨ ? ਇਹ ਜਾਂਣਨ ਲਈ ਗਤੀ ਦੇ ਇਕ ਬੁਨਿਆਦੀ ਨਿਯਮ ਨੂੰ ਜਾਣਨਾ ਜ਼ਰੂਰੀ ਹੈ ਕਿ, "ਕੋਈ ਵੀ ਵਸਤੂ ਉਨ੍ਹਾ ਚਿਰ ਸਥਿਰ ਅਵਸਥਾ ਜਾਂ ਇਕਸਾਰ ਗਤੀ ਵਿਚ ਹੀ ਰਹਿੰਦੀ ਹੈ ਜਦ ਤੱਕ ਇਸ ਨੂੰ ਬਦਲਣ ਲਈ ਇਸ ਤੇ ਕੋਈ ਬਾਹਰੀ ਬਲ ਨਾ ਲਾਇਆ ਜਾਵੇ।' ਯਾਨੀ ਕਿ ਜੇ ਕੋਈ ਵਸਤੂ ਇਕ ਜਗ੍ਹਾ ਪਈ ਹੈ ਤਾਂ ਉਹ ਉੱਥੇ ਹੀ ਪਈ ਰਹੇਗੀ ਜਿੰਨਾ ਚਿਰ ਉਸ ਤੇ ਕੋਈ ਬਾਹਰੀ ਸ਼ਕਤੀ ਕ੍ਰਿਆ ਨਾ ਕਰੇ ਅਤੇ ਚਲ ਰਹੀ ਵਸਤੂ ਚਲਦੀ ਹੀ ਰਹੇਗੀ ਜਿੰਨਾ ਚਿਰ ਉਸ ਨੂੰ ਰੋਕਣ ਲਈ ਕੋਈ ਬਲ ਕ੍ਰਿਆ ਨਾ ਕਰੇ। ਸਾਡੇ ਵਲੋਂ ਸੁੱਟੀ ਗਈ ਕੋਈ ਗੇਂਦ ਵਗੈਰਾ ਕੁਝ ਦੂਰ ਜਾ ਕੇ ਇਸ ਲਈ ਰੁਕ ਜਾਂਦੀ ਹੈ ਕਿਉਂਕਿ ਉਸ ਨੂੰ ਹਵਾ ਦੀ ਰੋਕ ਅਤੇ ਧਰਤੀ ਦੀ ਰਗੜ ਅਤੇ ਖਿੱਚ ਦਾ ਸਾਹਮਣਾ ਕਰਨਾ ਪੈਂਦਾ ਹੈ। ਜੇ ਅਸੀਂ ਇਹ ਰੋਕਾਂ ਖਤਮ ਕਰ ਦੇਈਏ ਤਾਂ ਸਾਡੇ ਵਲੋਂ ਸੁੱਟੀ ਚੀਜ਼ ਵੀ ਕਦੇ ਨਹੀਂ ਰੁਕੇਗੀ। ਇਹੀ ਕੁਝ ਉਪਗ੍ਰਹਿ ਛੱਡਣ ਵਿਚ ਸੰਭਵ ਹੋ ਜਾਂਦਾ ਹੈ ਕਿਉਂਕਿ ਇਸ ਨੂੰ ਧਰਤੀ ਤੋਂ ਸੈਂਕੜੇ ਕਿਲੋਮੀਟਰ ਦੀ ਦੂਰੀ ਤੇ ਲਿਜਾ ਕੇ ਛੱਡਿਆ ਜਾਂਦਾ ਹੈ ਜਿਥੇ ਵਾਯੂ ਮੰਡਲ ਨਾ ਹੋਣ ਕਾਰਣ ਕਿਸੇ ਕਿਸਮ ਦੀ ਰਗੜ ਜਾਂ ਹਵਾਂ ਦੀ ਰੋਕ ਨਹੀਂ ਹੁੰਦੀ ਅਤੇ ਧਰਤੀ ਦੀ ਖਿੱਚ ਨੂੰ ਉਸ ਦਾ ਘੁੰਮਣ ਬਲ ਖਤਮ ਕਰ ਦਿੰਦਾ ਹੈ। ਸੋ ਇਕ ਵਾਰ ਨਿਸ਼ਚਿਤ ਗਤੀ ਦੇ ਕੇ ਛੱਡਿਆ ਹੋਇਆ ਉਪਗ੍ਰਹਿ ਧਰਤੀ ਦਵਾਲੇ ਲਗਾਤਾਰ ਚੱਕਰ ਕੱਢਦਾ ਰਹਿੰਦਾ ਹੈ।

ਇਹੋ ਜਿਹਾ ਪਹਿਲਾ ਬਣਾਂਵਟੀ ਉਪਗ੍ਰਹਿ ਸਪੂਤ-ਨਿਕ—I, 4 ਅਕਤੂਬਰ 1957 ਨੂੰ ਰੂਸ ਦੁਆਰਾ ਛੱਡਿਆ ਗਿਆ ਸੀ। ਉਸ ਤੋਂ ਬਾਅਦ ਹੁਣ ਤੱਕ ਵੱਖ-ਵੱਖ ਦੇਸ਼ਾਂ ਵਲੋਂ 1500 ਤੋਂ ਉਪਰ ਇਹੋ ਜਿਹੇ ਉਪਗ੍ਰਹਿ ਛੱਡੇ ਜਾ ਚੁੱਕੇ ਹਨ ਜਿਨ੍ਹਾਂ ਵਿਚੋਂ ਕੋਈ ਨਾ ਕੋਈ ਸਾਨੂੰ ਅਕਸਰ ਹਰ ਰਾਤ ਦਿਖਾਈ ਦੇ ਜਾਂਦਾ ਹੈ। ਅਜਿਹੇ ਉਪਗ੍ਰਹਿ ਮੌਸਮ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ, ਸੰਚਾਰ ਸਿਸਟਮ ਲਈ, ਵਿਗਿਆਨਕ ਤਜਰਬੇ ਆਦਿ ਕੰਮਾਂ ਲਈ ਛੱਡੇ ਜਾਂਦੇ ਹਨ। ਇਸ ਤੋਂ ਬਿਨਾਂ ਇਹਨਾਂ ਰਾਹੀਂ ਦੂਸਰੇ ਦੇਸ਼ਾਂ ਦੀ ਜਸੂਸੀ ਵੀ ਕੀਤੀ ਜਾਂਦੀ ਹੈ।

ਇਹਨਾਂ ਦੇ ਵਿਚ ਰੋਸ਼ਨੀ ਦਾ ਪ੍ਰਬੰਧ ਕੀਤਾ ਹੁੰਦਾ ਹੈ ਤਾਂ ਜੋ ਧਰਤੀ ਉਪਰਲੀਆਂ ਨਿਰੀਖਣ ਸ਼ਲਾਵਾਂ (Observatories) ਦੁਆਰਾ ਇਹਨਾਂ ਨੂੰ ਆਸਾਨੀ ਨਾਲ ਦੇਖਿਆ ਜਾ ਸਕੇ ਅਤੇ ਇਹਨਾਂ ਦਾ ਰਿਕਾਰਡ ਰਖਿਆ ਜਾ ਸਕੇ। ਵੈਸੇ ਇਹਨਾਂ ਵਿਚੋਂ ਹਰ ਇਕ ਦਾ ਸੰਪਰਕ ਬਿਜਲ-ਚੁੰਬਕੀ ਤਰੰਗਾਂ ਰਾਹੀਂ ਧਰਤੀ ਉਪਰਲੇ ਆਪੋ-ਆਪਣੇ ਕੇਂਦਰਾਂ ਨਾਲ ਹੁੰਦਾ ਹੈ। ਇਹਨਾਂ ਦੀ ਇਸ ਰੋਸ਼ਨੀ ਅਤੇ ਇਹਨਾਂ ਵਿਚ ਕੰਮ ਕਰ ਰਹੇ ਹੋਰ ਯੰਤਰਾਂ ਲਈ ਊਰਜਾ ਵਾਸਤੇ ਸੂਰਜੀ ਸ਼ਕਤੀ (Solar Energy) ਨੂੰ ਵਰਤਿਆ ਜਾਂਦਾ ਹੈ।

# ਚਿੱਠੀਆਂ

## ਸੰਪਾਦਕੀ ਵਿਚ ਸਿਆਸੀ ਸੇਧ ਦਿਉ

ਸਭ ਤੋਂ ਪਹਿਲਾਂ ਪੇਪਰ ਵਿਗਿਆਨਕ ਵਿਚਾਰ ਨੂੰ ਮਾਸਿਕ ਕਰਨ ਲਈ ਆਪ ਦਾ ਸ਼ੁਕਰੀਆ।

ਜਿਥੇ ਪੇਪਰ ਵਿਚਲਾ ਸਮੁੱਚਾ ਮੈਟਰ ਲੋਕਾਂ ਨੂੰ ਵਿਗਿਆਨਕ ਸਮਝ ਨਾਲ ਲੈਸ ਕਰਨ ਵਾਲਾ ਹੁੰਦਾ ਹੈ ਉਥੇ ਪੇਪਰ ਦੀ ਸੰਪਾਦਕੀ ਸਮਾਜ ਵਿਚ ਚੱਲ ਰਹੇ ਫਿਰਕਾਪ੍ਰਸਤੀ ਦੇ ਵਰਤਾਰੇ ਨਾਲ ਸਿੱਝਣ ਲਈ ਸਮੇਂ ਦੀ ਲੋੜ ਅਨੁਸਾਰ ਨਹੀਂ ਹੁੰਦੀ। ਹਰ ਪੇਪਰ ਦੀ ਸੰਪਾਦਕੀ ਭਾਵੇਂ ਮਿਹਨਤਕਸ਼ ਜਨਤਾ ਨੂੰ ਵਿਗਿਆਨਕ ਵਿਚਾਰਧਾਰਾ ਅਪਨਾਉਣ, ਜਾਤਾਂ, ਧਰਮਾਂ ਅਤੇ ਫਿਰਕਿਆਂ ਤੋਂ ਉਪਰ ਉਠ ਕੇ ਇਕ ਵਧੀਆ ਸਮਾਜ ਸਿਰਜਣ ਦੀ ਗੱਲ ਤਾਂ ਕਰਦੀ ਹੈ ਪਰ ਇਸਦੀ ਸਮੁੱਚੀ ਤਾਸੀਰ ਇਕ ਪਾਸੜ ਜਿਹੀ ਹੀ ਹੁੰਦੀ ਹੈ। ਜਿਵੇ ਕਿ ਵਿਗਿਆਨਕ ਵਿਚਾਰ ਦੇ ਮਈ ਅੰਕ ਦੀ ਸੰਪਾਦਕੀ ਵਿਚ ਕੇਂਦਰੀ ਸਰਕਾਰ ਖਿਲਾਫ ਲੜ ਰਹੇ ਪੰਜ਼ਾਬੀਆਂ ਖਾਸ ਕਰਕੇ ਸਿੱਖ ਭਾਈਚਾਰੇ ਅੰਦਰ ਤੰਗ ਨਜਰ ਅਤੇ ਕੱਟੜਵਾਦੀ ਰੁਝਾਂਣ ਦੇ ਪਲ੍ਹਰਣ-ਪਸਰਣ ਦੇ ਬੁਨਿਆਦੀ ਕਾਰਣਾਂ ਨੂੰ ਛੱਡਦਿਆਂ, ਬਗੈਰ ਦੋਸ਼ੀ ਟਿੱਕਣ ਦੀ ਪੁਜੀਸ਼ਨ ਲੇਣ ਨਾਲ ਕੇਂਦਰੀ ਸਰਕਾਰ ਨੂੰ ਮਸਲੇ ਦੇ ਹੱਲ ਲਈ ਆਰਥਿਕ ਤੇ ਰਾਜਸੀ ਖੇਤਰ ਵਿਚ ਠੀਕ ਪਹਿਲ ਕਦਮੀਆਂ ਕਰਨ ਦੀ ਗੱਲ ਰਸਮੀ ਜਿਹੀ ਲਗਦੀ ਹੈ। ਸੋ ਸੰਪਾਦਕੀ ਨੂੰ ਹੋਰ ਸੁਚੱਜੀ ਤੇ ਬਾਹਰਮੁਖੀ ਬਣਾਉਣ ਲਈ ਇਸਦੀ ਸੇਧ ਭਾਰਤੀ ਲੋਕਾਂ ਨੂੰ ਬ੍ਰਾਹਮਣਵਾਦ ਦੀ ਗਲੀ-ਸੜੀ ਵਿਚਾਰਧਾਰਾ ਨਾਲ ਗ੍ਰਹਿਣ ਦੇ ਮੁੱਖ ਦੋਸ਼ੀ ਜੋ ਪੰਜ਼ਾਬ ਮਸਲੇ ਲਈ ਵੀ ਮੁੱਖ ਤੋਰ ਤੇ ਜਿਮੇਵਾਰ ਹਨ, ਜਿਨ੍ਹਾ ਦੀਆਂ ਨੀਤੀਯਾਂ ਦੇ ਪ੍ਰਤੀਕਰਮ ਵਜੋਂ ਖਾਲਿਸਤਾਨ ਦਾ ਨਾਅਰਾ ਹੋਂਦ ਵਿਚ ਆਇਆ, ਉਨ੍ਹਾ ਹਾਕਮਾਂ ਵਿਰੁੱਧ ਸੇਂਧਤ ਕਰਨ ਦੀਆਂ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ ਅਤੇ ਗੱਲਾਂ ਨੂੰ ਗੋਲ ਮੋਲ ਕਰਨ ਦੀ ਬਜਾਏ ਸਪਸ਼ਟ ਸ਼ਬਦਾਂ ਵਿਚ ਲਿਖਣਾ ਚਾਹੀਦਾ ਹੈ। ਸੋ ਸੰਪਾਦਕੀ ਬੋਰਡ ਨੂੰ ਬੇਨਤੀ ਹੈ ਕਿ ਲੋਕਾ ਨੂੰ ਵਿਗਿਆਨਕ ਸਮਝ ਨਾਲ ਲੈਸ ਕਰਨ ਦੇ ਨਾਲ ਢੁਕਵੀਂ ਸਿਆਸੀ ਸੂਝ ਵੀ ਦਿੱਤੀ ਜਾਵੇ।

**ਦਰਸ਼ਨ ਸਿੰਘ ਭਦੌੜ**

ਕਿਸੇ ਵੀ ਪਰਚੇ ਦੀ ਸੰਪਾਦਕੀ ਦਾ ਵਿਸ਼ਾ ਵਸਤੂ ਉਸ ਪਰਚੇ ਦੇ ਜਿੰਮੇ ਮਿਥੇ ਕਾਰਜਾਂ ਤੋਂ ਤਹਿ ਹੁੰਦਾ ਹੈ। ਵਿਗਿਆਨਕ ਵਿਚਾਰ ਪਰਚੇ ਦਾ ਮੁੱਖ ਕਾਰਜ ਲੋਕਾਂ ਵਿਚ ਵਿਗਿਆਨਕ ਅਤੇ ਤਰਕ ਅਧਾਰਿਤ ਸੋਚਣੀ ਪੈਦਾ ਕਰਨਾ ਹੈ ਅਤੇ ਅਸੀਂ ਸਮਝਦੇ ਹਾਂ ਕਿ ਇਸ ਤਰਾਂ ਦੀ ਸੋਚ ਨਾਲ ਲੈਸ ਲੋਕ ਦਰੁਸਤ ਰਾਜਨੀਤੀ ਦਾ ਪੱਲਾ ਵੀ ਜ਼ਰੂਰ ਫੜ ਸਕਣਗੇ। ਉਂਜ ਰਾਜਨੀਤੀ ਤੋਂ ਪੂਰਨ ਤੌਰ ਤੇ ਨਿਰਲੇਪ ਕੋਈ ਲਿਖਤ ਨਹੀਂ ਹੋ ਸਕਦੀ ਅਤੇ ਇਸ ਕਰਕੇ ਵਿਗਿਆਨਕ ਵਿਚਾਰ ਦੀਆਂ ਲਿਖਤਾਂ ਇਕ ਆਮ ਲੋਕ ਪੱਖੀ ਸਿਆਸਤ ਦੇ ਅਨੁਸਾਰ ਤਾਂ ਹੁੰਦੀਆ ਹੀ ਹਨ, ਪਰ ਸਾਡੇ ਸਮਾਜ ਦੀਆਂ ਹਾਲਤਾਂ ਵਿਚ ਠੋਸ ਰੂਪ ਵਿਚ ਕਿਸ ਰਾਜਨੀਤਕ ਲਾਈਨ ਤੇ ਚੱਲਿਆ ਜਾਵੇ ਇਹ ਸਾਡੇ ਖੇਤਰ ਤੋਂ ਬਾਹਰੀ ਗੱਲ ਹੈ। ਠੋਸ ਰੂਪ ਵਿਚ ਸਿਆਸੀ ਸੇਧ ਕੀ ਹੋਵੇ ? ਇਹ ਹੋਰ ਬਥੇਰੇ ਪਰਚੇ ਬੜੇ ਜ਼ੋਰ ਸ਼ੋਰ ਨਾਲ ਪ੍ਰਚਾਰ ਰਹੇ ਹਨ ਜਿਨ੍ਹਾਂ ਵਿਚ ਤੁਹਾਡੀ ਮਨਪਸੰਦ ਸਿਆਸੀ ਸੇਧ ਵੀ ਜ਼ਰੂਰ ਹੋਵੇਗੀ।

ਇਸੇ ਤਰ੍ਹਾਂ ਪੰਜਾਬ ਦੇ ਸੰਦਰਭ ਵਿਚ ਧਾਰਮਿਕ ਜਨੂੰਨੀ ਦਹਿਸ਼ਤਗਰਦੀ ਅਤੇ ਸਰਕਾਰੀ ਦਹਿਸ਼ਤਗਰਦੀ ਵਿਚੋਂ ਕਿਹੜਾ ਘੱਟ ਖਤਰਨਾਕ ਹੈ ਅਤੇ ਕਿਹੜਾ ਵੱਧ, ਫਾਸ਼ੀ ਕਿਸਮ ਦੀ ਧਾਰਮਿਕ ਸ਼ਟੇਟ ਸਿਰਜਣ ਲਈ ਲੜ ਰਹੀਆਂ ਸ਼ਕਤੀਆਂ ਨੂੰ 'ਅਲੋਚਨਾਤਮਿਕ' ਹਮਾਇਤ ਦੇ ਕੇ ਸਰਕਾਰ ਖਿਲਾਫ ਲੜਨਾ ਜ਼ਿਆਦਾ ਗਲਤ ਹੈ ਜਾਂ ਸਰਕਾਰ ਦੀ ਹਮਾਇਤ ਨਾਲ ਧਾਰਮਿਕ ਕੱਟੜਵਾਦੀਆਂ ਖਿਲਾਫ ਲੜਨਾ ਜ਼ਿਆਦਾ ਗਲਤ, ਖਾਲਸਤਾਨੀ ਲਹਿਰ ਦੇ ਰੁਝਾਨ ਅਤੇ ਢੰਗ ਤਰੀਕੇ ਹੀ 'ਗਲਤ ਤੇ ਕੁਚੱਜੇ' ਹਨ ਜਾਂ ਸਮੁੱਚੀ ਲਹਿਰ ਹੀ ਪਿਛਾਖੜੀ ਅਤੇ ਲੋਕ ਦੁਸ਼ਮਣ ਹੈ ਆਦਿ ਮਸਲਿਆਂ ਬਾਰੇ ਸਪਸ਼ਟ ਰੂਪ ਵਿਚ ਫੈਸਲਾ ਦੇਣਾ ਨਾ ਤਾਂ ਤਰਕਸ਼ੀਲ ਸੋਸਾਇਟੀ ਲਈ ਸੰਭਵ ਹੈ ਅਤੇ ਨਾ ਹੀ ਠੀਕ।

## ਸਚਾਈ ਨਾਲ ਭਰਪੂਰ ਹੈ

ਮੈਂ ਕਲ੍ਹ ਹੀ ਆਪ ਦਾ ਰਿਸਾਲਾ 'ਵਿਗਿਆਨਕ ਵਿਚਾਰ' ਪੜ੍ਹਿਆ। ਮਨ ਕੌਲ ਕੌਲ ਖਿਲ ਉਠਿਆ। ਤੁਹਾਡੀ ਹਰ ਬਾਤ ਸਚਾਈ ਭਰਪੂਰ ਹੈ। ਬਿਆਨ ਕਰਨ ਦਾ ਢੰਗ ਅਸਰਦਾਇਕ ਹੈ ਅੱਜ ਤੋਂ ਮੈਂ ਬਜਾਰ ਦੇ ਬਾਕੀ ਰਸਾਲੇ ਨਹੀਂ ਪੜ੍ਹਾਂਗਾ ਕਿਉਂਕਿ ਉਹ ਸਮਾਂ ਬਰਬਾਦੀ ਵਾਲੇ ਹੁੰਦੇ ਹਨ ਅਤੇ ਸਾਡੀ ਸੋਚ ਨੂੰ ਸਚਾਈ ਵੱਲ ਨਹੀਂ ਖਿੱਚਦੇ। ਤੁਹਾਡੇ ਰਿਸਾਲੇ ਸੁੱਟਣ ਵਾਲੇ ਨਹੀਂ ਹੁੰਦੇ ਸਗੋਂ ਘਰ ਸੰਭਾਲ ਕੇ ਰੱਖਣ ਵਾਲੇ ਹੁੰਦੇ ਹਨ ਤਾਂ ਜੋ ਵੱਧ ਤੋਂ ਵੱਧ ਲੋਕਾਂ ਨੂੰ ਪੜ੍ਹਾਏ ਜਾ ਸਕਣ। ਤੁਸੀਂ ਇਕ ਭਲੇ ਦਾ ਕੰਮ ਕਰ ਰਹੇ ਹੋ ਆਉਣ ਵਾਲੀਆਂ ਨਸਲਾਂ ਤੁਹਾਡੀਆਂ ਰਿਣੀ ਹੋਣਗੀਆਂ।

ਚੌਧਰੀ ਪਵਨ ਕੁਮਾਰ
ਰੱਤੋਂ (ਜ਼ਿਲ੍ਹਾ ਰੋਪੜ)



ਮੈਗਜੀਨ ਤੁਹਾਨੂੰ ਪਸੰਦ ਆਇਆ ਇਹ ਸਾਡੇ ਲਈ ਖੁਸ਼ੀ, ਸੰਤੁਸ਼ਟੀ ਅਤੇ ਉਤਸ਼ਾਹ ਵਾਲੀ ਗੱਲ ਹੈ। ਆਸ਼ ਹੈ ਤੁਸੀਂ ਵੀ ਵਿਗਿਆਨਕ ਵਿਚਾਰਧਾਰਾ ਦੇ ਪ੍ਰਚਾਰ ਪ੍ਰਸਾਰ ਵਿਚ ਆਪਣਾ ਹਿੱਸਾ ਪਾਉਂਦੇ ਰਹੋਗੇ। ਉਂਜ ਵਿਗਿਆਨਕ ਵਿਚਾਰ ਧਾਰਾ ਨਾਲ ਸੰਬੰਧਿਤ ਹੋਰ ਸਾਹਿਤ ਪੜ੍ਹਨ ਦੀ ਵੀ ਲੋੜ ਹੈ।

## ਕੁਝ ਸੁਝਾਅ

1. ਮੈਗਜੀਨ ਰਾਜਨੀਤੀ ਤੋਂ ਦੂਰ ਹੋਣਾ ਚਾਹੀਦਾ ਹੈ ਚਾਹੇ ਸਾਡੀ ਆਪਣੀ ਸਾਰਿਆਂ ਮੈਂਬਰਾਂ ਦੀ ਕੋਈ ਰਾਜਨੀਤਿਕ ਸਮਝ ਹੈ ਅਤੇ ਸਮਾਜ ਅਤੇ ਰਾਜਨੀਤੀ ਆਪਸ ਵਿਚ ਜੁੜਵੇਂ ਅੰਗ ਹਨ। ਫਿਰ ਵੀ ਆਮ ਲੋਕਾਂ ਦਾ ਸੁਝਾਅ ਹੈ ਕਿ ਇਸ ਨੂੰ ਕਿਸੇ ਰਾਜਨੀਤੀ ਦਾ ਬੁਲਾਰਾ ਨਾ ਬਣਾ ਕੇ ਸਮਾਜਿਕ ਚੇਤਨਾ ਵੱਲ ਕੇਂਦਰਤ ਕੀਤਾ ਜਾਵੇ।

2. ਸਾਡੇ ਪੇਪਰ ਦਾ ਨਾਮ ਵਿਗਿਆਨਕ ਵਿਚਾਰ ਹੈ, ਸਾਨੂੰ ਭੌਤਿਕ/ਰਸਾਇਣ ਜਾਂ ਹੋਰ ਵਿਗਿਆਨਾਂ ਦੇ ਕੁਝ ਮੁੱਢਲੇ ਨਿਯਮ, ਪ੍ਰਯੋਗ ਆਦਿ ਇਸ ਵਿਚ ਸਥਾਈ ਕਾਲਮ ਤਹਿਤ ਦੇਣੇ ਚਾਹੀਦੇ ਹਨ। ਸਾਇੰਸ ਦੀਆਂ ਨਵੀਆਂ ਖੋਜਾਂ ਬਾਰੇ ਕਾਲਮ ਸ਼ੁਰੂ ਕੀਤਾ ਜਾ ਸਕਦਾ ਹੈ।

3. **ਮੇਘ ਰਾਜ ਦੇ ਬਾਰੇ ਵਿਚ**—ਐਤਕੀਂ ਦੇ ਪਰਚੇ ਵਿਚ ਮੇਘ ਰਾਜ ਦੇ ਬਾਰੇ ਮੈਗਜ਼ੀਨ ਦੇ ਕੀਮਤੀ ਦੋ ਪੇਜ ਗਾਲ ਕੇ ਸੰਪਾਦਕੀ ਮੰਡਲ ਨੇ ਪਾਠਕਾਂ ਦਾ ਕੀਮਤੀ ਸਮਾਂ ਅਤੇ ਧਨ ਬਰਬਾਦ ਕੀਤਾ ਹੈ। ਐਡੀ ਕਿਹੜੀ ਤਲਵਾਰ ਸੀ ਜੋ ਇਕ ਬੇਲੋੜੇ ਵਿਸ਼ੇ ਨੂੰ ਮੈਗਜ਼ੀਨ ਰਾਹੀਂ ਸਪੱਸ਼ਟ ਕਰਨ ਲਈ ਮਜ਼ਬੂਰ ਕਰਦੀ ਸੀ।

4. ਸ਼ਹਾਦ ਪਾਸ਼ ਅਤੇ ਪੱਡੇ ਨੂੰ ਸ਼ਰਧਾਜਲੀ ਸਬੰਧੀ ਸਥਾਨ ਦੇਣ ਤੇ ਸੰਪਾਦਕੀ ਮੰਡਲ ਦਾ ਧੰਨਵਾਦ।

ਅਮਰਜੀਤ ਸ਼ਾਸ਼ਤਰੀ
ਗੁਰਦਾਸਪੁਰ

—ਮੈਗਜ਼ੀਨ ਦੇ ਰਾਜਨੀਤੀ ਨਾਲ ਸਬੰਧ ਬਾਰੇ ਉਪਰ ਪਹਿਲਾਂ ਹੀ ਸਪੱਸ਼ਟ ਕੀਤਾ ਜਾ ਚੁੱਕਾ ਹੈ। ਵਿਗਿਆਨ ਨਾਲ ਸੰਬੰਧਿਤ ਲਿਖਤਾਂ ਆਉਣ ਵਾਲੇ ਅੰਕਾਂ ਤੋਂ ਅਸੀਂ ਵਧੇਰੇ ਦੇਣ ਦੀ ਕੋਸ਼ਿਸ਼ ਕਰਾਂਗੇ। ਬਾਕੀ ਮੇਘ ਰਾਜ ਬਾਰੇ ਇਕ ਵਾਰ ਸੁਸਾਇਟੀ ਦਾ ਪੱਖ ਲੋਕਾਂ ਸਾਹਮਣੇ ਸਪੱਸ਼ਟ ਕਰਨਾ ਜ਼ਰੂਰੀ ਸੀ। ਅਸੀਂ ਵੀ ਸਮਝਦੇ ਹਾਂ ਕਿ ਮੈਗਜ਼ੀਨ ਪਾਠਕਾਂ ਵਲੋਂ ਵਿਗਿਆਨਕ ਜਾਣਕਾਰੀ ਅਤੇ ਤਰਕਸ਼ੀਲ ਸੂਝ ਲੈਣ ਲਈ ਪੜ੍ਹਿਆ ਜਾਂਦਾ ਹੈ ਨਾ ਕਿ ਕਿਸੇ ਇੱਕੜ ਦੁੱਕੜ ਵਿਅਕਤੀ ਦੀਆਂ ਕਾਰਵਾਈਆਂ ਜਾਣਨ ਲਈ। ਇਸ ਮਸਲੇ ਤੇ 'ਬੇਲੋੜਾ' ਨਾ ਤਾਂ ਅਸੀਂ ਲਿਖਣਾ ਚਾਹੁੰਦੇ ਹਾਂ ਅਤੇ ਨਾ ਹੀ ਲਿਖਿਆ ਜਾਵੇਗਾ।

## ਅੱਗੇ ਵੰਡਣ ਵਾਲੇ ਇਸ਼ਤਿਹਾਰ

ਮੈਂ ਤੁਹਾਡਾ ਧਿਆਨ ਅੰਧ ਵਿਸ਼ਵਾਸ਼ਾਂ ਵਿਚ ਵਾਧਾ ਕਰ ਰਹੇ ਕੁਝ ਸਵਾਰਥੀ ਸਰਗਰਮੀਆਂ ਵਾਲੇ ਲੋਕਾਂ ਵੱਲ ਦਿਵਾਉਣਾ ਚਾਹੁੰਦਾ ਹਾਂ। ਇਹ ਪਰਚਾ ਜੋ ਮੈਂ ਇਸ ਪੱਤਰ ਨਾਲ ਭੇਜ ਰਿਹਾ ਹਾਂ ਇਹ ਥਾਂ-ਥਾਂ ਲੋਕਾਂ ਵਿਚ ਛਪਵਾ ਕੇ ਵੰਡੇ ਜਾ ਰਹੇ ਹਨ। ਅਜਿਹੀ ਕਾਰਵਾਈ ਜਾਂ ਤਾਂ ਪ੍ਰਿੰਟਿੰਗ ਪ੍ਰੈਸ ਵਾਲਿਆਂ ਦੀ ਹੋਵੇਗੀ ਤਾਂ ਜੋ ਉਹਨਾਂ ਦੀ ਛਪਾਈ ਵਧੇ ਜਾਂ ਕਿਸੇ ਬੇਹੂਦਾ ਮਨੁੱਖ ਦੀ। ਅਜਿਹੀਆਂ ਗਤੀਵਿਧੀਆਂ ਦਾ ਗੰਭੀਰਤਾ ਨਾਲ ਨੋਟਿਸ ਲਿਆ ਜਾਣਾ ਚਾਹੀਦਾ ਹੈ।

ਬੀ. ਪੀ. ਸਿੰਘ, ਫਰੀਦਕੋਟ

ਅਸੀਂ ਇਸ ਪੱਤਰ ਨਾਲ ਇਕ ਇਸ਼ਿਤਹਾਰ ਭੇਜ ਰਹੇ ਹਾਂ ਜਿਸ ਨੂੰ ਪੜ੍ਹ ਕੇ ਕਾਫੀ ਹੈਰਾਨੀ ਹੁੰਦੀ ਹੈ। ਕ੍ਰਿਪਾ ਕਰਕੇ ਇਸ ਇਸ਼ਤਿਹਾਰ ਤੇ ਰੋਸ਼ਨੀ ਪਾਓ ਅਤੇ ਲੋਕਾਂ ਨੂੰ ਅਜਿਹੀਆਂ ਸਮਾਜਿਕ ਕੁਰੀਤੀਆਂ ਤੋਂ ਸੁਚੇਤ ਕਰੋ।

ਗੁਰਮੀਤ ਸਿੰਘ ਮਠਾੜੂ
ਡਾ: ਓਂਕਾਰ ਚੰਦ
ਲਦਾਲ (ਸੰਗਰੂਰ)

ਅਜਿਹੇ ਇਸ਼ਤਿਹਾਰਾਂ ਸਬੰਧੀ ਪਿਛਲੇ ਸਮੇਂ ਵਿਚ ਜੋ ਪੜਤਾਲ ਹੁੰਦੀ ਰਹੀ ਹੈ, ਉਸ ਤੋਂ ਤਾਂ ਇਹੀ ਸਿੱਟਾ ਨਿਕਲਦਾ ਹੈ ਕਿ ਇਸ ਕੋਝੀ ਸ਼ਰਾਰਤ ਦੀ ਸ਼ੁਰੂਆਤ ਕੁਝ ਪ੍ਰਿੰਟਿੰਗ ਪ੍ਰੈਸ ਵਾਲਿਆਂ ਵਲੋਂ ਕੀਤੀ ਜਾਂਦੀ ਹੈ। ਪ੍ਰੈਸ ਵਾਲਿਆਂ ਵਲੋਂ ਅਜਿਹੇ ਇਸ਼ਤਿਹਾਰ ਵੱਡੀ ਗਿਣਤੀ ਵਿਚ ਇਕੱਠੇ ਛਾਪ ਕੇ ਰੱਖ ਲਏ ਜਾਂਦੇ ਹਨ ਅਤੇ ਇਸ ਢੰਗ ਨਾਲ ਵਹਿਮਾਂ ਭਰਮਾਂ ਵਿਚ ਗੱਸੇ ਲੋਕਾਂ ਨੂੰ ਆਪਣਾ ਸ਼ਿਕਾਰ ਬਣਾਇਆ ਜਾਂਦਾ ਹੈ। ਅਜਿਹੀਆਂ ਘਟੀਆ ਹਰਕਤਾਂ ਤੇ ਪੂਰਨ ਕਾਬੂ ਤਾਂ ਤਦ ਹੀ ਪੈ ਸਕੇਗਾ ਜਦ ਸਾਡੀਆਂ ਅਤੇ ਤੁਹਾਡੀਆਂ ਸਾਂਝੀਆਂ ਕੋਸ਼ਿਸ਼ਾਂ ਨਾਲ ਅਸੀਂ ਆਮ ਲੋਕਾਂ ਨੂੰ ਇਸ ਪੱਖੋਂ ਸੁਚੇਤ ਕਰਨ ਵਿਚ ਸਫਲ ਹੋ ਜਾਵਾਂਗੇ।

ਕਹਾਣੀ—

# ਇਲਾਜ

—ਪ੍ਰਿੰ: ਸੁਜਾਨ ਸਿੰਘ

ਸਾਰੇ ਸ਼ਹਿਰ ਵਿਚ ਇਕ ਅਜੀਬ ਜਹੀ ਹਵਾ ਵਗ ਗਈ ਸੀ। ਸਾਡੇ ਇਲਾਕੇ ਵਿਚ ਖ਼ਾਸ ਕਰਕੇ ਕੋਈ ਵਿਰਲਾ ਹੀ ਘਰ ਸੀ ਕਿ ਜਿਸ ਵਿਚ ਕੋਈ ਕੁੜੀ ਜਾਂ ਜ਼ਨਾਨੀ ਵੇਲੇ ਕੁਵੇਲੇ ਚੀਕਾਂ ਮਾਰਦੀ ਜਾਂ ਹੂੰ ਹੂੰ ਕਰਦੀ ਸਿਰ ਨਾ ਮਾਰਨ ਲੱਗ ਪੈਂਦੀ ਹੋਵੇ। ਕਈ ਘਰਾਂ ਵਿਚ ਤਾਂ ਮੁੰਡੇ ਤੇ ਸਿਆਣੇ ਵੀ ਸਿਰ ਮਾਰਨ ਲੱਗ ਜਾਂਦੇ ਸਨ। ਇਸ ਨੂੰ ਖੇਡਣਾ ਕਿਹਾ ਜਾਂਦਾ ਸੀ। ਇਹ ਕਿਸੇ ਦੇ ਜਾਦੂ ਕਰ ਦੇਣ ਦਾ ਨਤੀਜਾ ਸਮਝਿਆ ਜਾਂਦਾ ਸੀ। ਆਮ ਤੌਰ ਤੇ ਸੌਂਗੀਏ ਢੋਲ ਤੇ ਥਾਲੀ ਖੜਕਾ ਕੇ ਅਤੇ ਗੁੱਗਲ ਧੁਖਾ ਕੇ ਉਨ੍ਹਾਂ ਨੂੰ ਖਿਡਾਉਂਦੇ ਸਨ, ਜਿਨ੍ਹਾਂ ਨੂੰ ਉਨ੍ਹਾਂ ਦੇ ਕਹਿਣ ਮੂਜਬ, ਤਵੀਤ ਦਿੱਤੇ ਹੋਏ ਹੁੰਦੇ ਸਨ। ਪਰ ਹੁਣ ਤਾਂ ਲੋਕ ਬਿਨਾਂ ਸੌਂਗੀਆਂ ਤੋਂ ਬੇਤਹਾਸ਼ਾ ਖੇਡੀ ਜਾ ਰਹੇ ਸਨ। ਇਹ ਖੇਡਣ ਵਾਲੇ ਤੇ ਕਈ ਨਾ ਖੇਡਣ ਵਾਲੇ ਵੀ ਜਾਦੂ-ਟੂਣੇ ਦਾ ਪ੍ਰਚਾਰ ਕਰਦੇ ਸਨ ਤੇ ਇਲਾਜ ਲਈ ਪਿੰਡ ਖੈਰ੍ਹੇ ਦਾ ਰਸਤਾ ਦੱਸਦੇ ਸਨ, ਜਿੱਥੇ ਜਾਦੂ ਦੇ ਮਾਰੇ ਨੂੰ ਸੱਤੇ ਖੈਰਾਂ ਹੋ ਜਾਂਦੀਆਂ ਸਨ।

ਮੇਰੀ ਮਾਂ ਅਨਪੜ੍ਹ ਸੀ, ਪਰ ਜੀਵਨ ਦੇ ਤਜਰਬੇ ਕਾਰਨ ਸਿਆਣੀ ਵੀ ਬਹੁਤ ਸੀ। ਉਹ ਜੜੇ ਜਾਦੂਆਂ ਤੇ ਤੜੇ ਤਵੀਤਾਂ ਤੇ ਯਕੀਨ ਨਹੀਂ ਸੀ ਰੱਖਦੀ। ਉਹ ਇਨ੍ਹਾਂ ਖੇਡਾਂ ਦੇਣ ਵਾਲਿਆਂ ਦਾ ਮਜ਼ਾਕ ਉਡਾਇਆ ਕਰਦੀ ਸੀ। ਪਰ ਇਕ ਵਾਰੀ ਉਹ ਵੀ ਇਨ੍ਹਾਂ ਦੇ ਜਾਲ ਵਿਚ ਫਸ ਹੀ ਗਈ।

ਮੈਂ ਆਪਣੀ ਵਿਧਵਾ ਮਾਂ ਦੀ ਇਕੋ ਇਕ ਔਲਾਦ ਸਾਂ ਤੇ ਉਹ ਮਿਹਨਤ-ਮਜੂਰੀ ਕਰ ਕੇ ਮੈਨੂੰ ਕਾਲਜ ਵਿਚ ਪੜ੍ਹਾ ਰਹੀ ਸੀ। ਇਕ ਵਾਰੀ ਮੈਨੂੰ ਗੱਜ ਕੇ ਬੁਖ਼ਾਰ ਚੜ੍ਹਿਆ। ਮਾੜਾ-ਮੋਟਾ ਇਲਾਜ ਕਰਨ ਮਗਰੋਂ ਇਹ ਉਸ ਵੇਲੇ ਤਾਂ ਉਤਰ ਗਿਆ, ਪਰ ਦੂਜੇ-ਤੀਜੇ ਦਿਨ ਇਹ ਮੈਨੂੰ ਫੇਰ ਆਣ ਘੇਰਦਾ। ਵੈਦਾਂ-ਹਕੀਮਾਂ ਦੇ ਸਸਤੇ ਇਲਾਜ ਨਾਲ ਇਸ ਨੂੰ ਕੋਈ ਰੋਕ ਨਾ ਪੈਂਦੀ। ਮੈਂ ਕਮਜ਼ੋਰ ਤਾਂ ਹੋਣਾ ਹੀ ਸੀ, ਪਰ ਮੇਰਾ ਕਣਕਵੰਨਾ ਰੰਗ ਵੀ ਕਾਲਾ ਪੈਣਾ ਸ਼ੁਰੂ ਹੋ ਗਿਆ। ਅੱਖਾਂ ਵੀ ਕੁਝ ਕੁਝ ਧਸ ਗਈਆਂ। ਗਣੇਸ਼ੋ ਦਾ ਦਾਅ ਫੱਬ ਗਿਆ। ਉਸ ਮੇਰੀ ਮਾਂ ਨੂੰ ਕਿਹਾ, 'ਤਾਈ, ਤੂੰ ਮੰਨਣਾ ਤੇ ਹੈ ਨਹੀਂ, ਪਰ ਇਸ ਨੂੰ ਕੋਈ ਹੋਰ ਕੁਵੱਲੀ ਅਹੁਰ ਐ। ਤੂੰ ਏਹਨੂੰ ਖੈਰ੍ਹੇ ਲੈ ਜਾ ਓਥੇ ਖੇਡੇਗਾ ਤੇ ਤੈਨੂੰ ਸਾਰੀ ਗੱਲ ਦਾ ਪਤਾ ਲੱਗ ਜਾਊ। ਤਾਈ, ਸੌ ਸੱਜਣ ਤੇ ਸੌ ਦੁਸ਼ਮਣ। ਖਬਰੇ ਕਿਸੇ ਨੇ ਕੁਝ ਕੀਤਾ ਹੋਇਆ ਈ ਨਾ ਹੋਵੇ। ਇਹਦਾ ਲਾਜ ਓਥੇ ਈ ਐ।"

ਮੇਰੀ ਮਾਂ ਨੇ ਸੋਚਿਆ, 'ਮੈਂ ਖੈਰ੍ਹੇ ਜਾਣ ਵਾਲਿਆਂ ਨੂੰ ਮਖੌਲ ਕਰਦੀ ਰਹੀ ਆਂ। ਖਬਰੇ ਖੈਰ੍ਹੇ ਵਾਲਾ ਕੋਈ ਕਰਨੀ-ਵਾਲਾ ਹੋ ਗੁਜਰਿਆ ਹੋਵੇ। ਮੈਂ ਏਦਾਂ ਕਿਤੇ ਉਹਦੀ ਅਵੱ-ਗਿਆ ਈ ਨਾ ਕਰ ਬੈਠੀ ਹੋਵਾਂ। ਤੇ ਕੀ ਪਤਾ ਕਿਸੇ ਦੁਸ਼ਮਣ ਨੇ ਮੇਰੇ ਪੁੱਤਰ ਨੂੰ ਕੁਝ ਖੁਆ ਈ ਦਿੱਤਾ ਹੋਵੇ। ਕਾਲਜ ਵਿਚ ਪੜ੍ਹਦਾ ਸੁਣ ਕੇ ਸੜਦੇ ਤੇ ਰਹਿੰਦੇ ਨੇ। ਨਾਲੇ ਅਸੀਂ ਕਿਹੜੀ ਰੱਖ ਰੱਖਦੇ ਆਂ। ਕੋਈ ਕਿਸੇ ਬਹਾਨੇ ਉਸ ਨੂੰ ਖੁਆ-ਪਿਆ ਸਕਦਾ ਐ।"

ਮਾਂ ਨੇ ਇਕ ਦਿਨ ਬੁਖ਼ਾਰ ਉਤਰਨ ਮਗਰੋਂ ਮੇਰੇ ਨਾਲ ਸਲਾਹ ਕੀਤੀ। ਮੈਂ ਖੈਰ੍ਹੇ ਜਾਣ ਤੋਂ ਨਾਂਹ-ਨੁੱਕਰ ਕੀਤੀ। ਏਸ ਗੱਲ ਨੂੰ ਗਣੇਸ਼ੋ ਤੇ ਉਸ ਦੀਆਂ ਹੋਰ ਸਾਥਣਾਂ ਨੇ ਮੇਰੇ ਵਿਚ ਕੁਝ ਹੋਣ ਦਾ ਸਬੂਤ ਬਣਾ ਲਿਆ। 'ਤਾਈ', ਉਸ ਕਿਹਾ, 'ਜਿਨ੍ਹਾਂ ਵਿਚ ਕੁਝ ਹੁੰਦਾ ਐ, ਜਾਂ ਜਿਨ੍ਹਾਂ ਨੂੰ ਕਿਸੇ ਜਾਦੂ ਕੀਤਾ ਹੁੰਦਾ ਐ, ਉਹ ਖੈਰ੍ਹੇ ਜਾਣ ਤੋਂ ਨਾਂਹ-ਨੁੱਕਰ ਕੀਤੀ। ਏਸ ਗੱਲ ਨੂੰ ਗਣੇਸ਼ੋ ਤੇ ਉਸ ਦੀਆਂ ਹੋਰ ਸਾਥਣਾਂ ਨੇ ਮੇਰੇ ਵਿਚ ਕੁਝ ਹੋਣ ਦਾ ਸਬੂਤ ਬਣਾ ਲਿਆ। 'ਤਾਈ' ਉਸ ਕਿਹਾ, 'ਜਿਨ੍ਹਾਂ ਵਿਚ ਕੁਝ ਹੁੰਦਾ ਐ, ਜਾਂ ਜਿਨ੍ਹਾਂ ਨੂੰ ਕਿਸੇ ਜਾਦੂ ਕੀਤਾ ਹੁੰਦਾ ਐ, ਉਹ ਖੈਰ੍ਹੇ ਵਲ ਮੂੰਹ ਨਹੀਂ ਕਰਦੇ। ਇਹਨੂੰ ਜ਼ਰੂਰ ਕਿਸੇ ਨੇ ਕੁਝ ਕੀਤਾ ਹੋਇਆ ਐ।"

ਮੇਰੀ ਮਾਂ ਮੈਨੂੰ ਖੈਰ੍ਹੇ ਲਿਜਾਣ ਲਈ ਤਿਆਰ ਹੋ ਗਈ। ਮੈਂ ਮਾਂ ਦੇ ਪਿਆਰ ਤੇ ਉਸ ਦੀ ਮੇਰੇ ਲਈ ਕੀਤੀ ਜਾ ਰਹੀ ਮਿਹਨਤ ਤੇ ਕੁਰਬਾਨੀ ਦਾ ਬੱਝਾ ਉਸ ਨਾਲ ਖੈਰ੍ਹੇ ਜਾਣ ਨੂੰ ਤਿਆਰ ਹੋ ਇਆ। ਹੁਣ ਯਾਦ ਨਹੀਂ ਕਿ ਉਹ ਕਿਹੜਾ ਵਾਰ ਜਾਂ ਥਿਤ ਸੀ। ਬਰਸਾਤ ਤੋਂ ਪਹਿਲੋਂ ਗਰਮੀਆਂ ਦੇ ਦਿਨ ਸਨ। ਇਹ ਦੱਸਿਆ ਗਿਆ ਸੀ ਕਿ ਮੈਂ ਨੰਗੇ ਪੈਰੀ ਖੈਰ੍ਹੀਂ ਜਾਵਾਂ। ਜਰਨੈਲ ਸੜਕ ਤੇ ਪੰਜ ਕੁ ਕੋਹ ਤੁਰ ਕੇ ਪੂਰਬ ਵਲ ਮੁੜਨਾ ਪੈਂਦਾ ਸੀ ਤੇ ਅੱਗੇ ਵੀ ਕੋਈ ਕੋਹ-ਡੇਢ ਕੋਹ ਵਾਟ ਸੀ। ਨਹਿਰ ਟੱਪ ਕੇ ਸੜਕ ਦੇ ਕਈ ਹਿੱਸਿਆਂ ਤੇ ਦੁਵਲੀਂ ਕੋਈ ਦਰੱਖ਼ਤ ਨਹੀਂ ਸਨ। ਕੋਹ ਪੈਂਡਾ ਤਾਂ ਮੂਲੋਂ ਈ ਕੋਈ ਝਾਟ-ਬੂਟ ਨਹੀਂ ਸੀ ਦਿਸਦਾ। ਮੈਂ ਤੇ ਮੇਰੀ



ਮਾਂ ਕੁੜੀਆਂ-ਮੁੰਡਿਆਂ ਤੇ ਔਰਤਾਂ ਦੇ ਜਥੇ ਨਾਲ ਤੁਰੇ ਜਾ ਰਹੇ ਸਾਂ। ਬਹੁਤਿਆਂ ਨੇ ਜੁੱਤੀਆਂ ਪਾਈਆਂ ਹੋਈਆਂ ਸਨ। ਮੇਰੇ ਪੈਰ ਪੱਕੀ ਸੜਕ ਦੇ ਪੱਥਰਾਂ ਤੇ ਸੜਦੇ ਸਨ। ਸ਼ੁਕਰ ਐ ਕਿ ਓਦੋਂ ਸੜਕ ਤੇ ਲੁਕ ਨਹੀਂ ਸੀ ਪਈ ਹੁੰਦੀ। ਜਦੋਂ ਮੇਰੇ ਪੈਰ ਭੁੱਜਣ ਲੱਗਦੇ ਤਾਂ ਮੈਂ ਜੀ-ਭਿਆਣਾ ਸੜਕ ਦੇ ਕੰਢੇ ਤੇ ਕੋਈ ਘਾਹ ਵਾਲੀ ਥਾਂ ਲੱਭਣ ਦੌੜਦਾ। ਜਦ ਤਕ ਉਹੋ ਜਹੀ ਥਾਂ ਲੱਭਦੀ, ਮੇਰੇ ਪੈਰ ਭੜਥਾ ਹੋ ਜਾਂਦੇ। ਖੈਰ੍ਹੇ ਦੀ ਡੰਡੀ ਪੈ ਕੇ ਜਾਨ ਵਿਚ ਜਾਨ ਆਈ। ਡੰਡੀ ਦੇ ਇਧਰ-ਉੱਧਰ ਥੋੜਾ ਬਹੁਤ ਘਾਹ ਹੈ ਸੀ। ਆਖ਼ਰ ਅਸੀਂ ਖੈਰ੍ਹੇ ਦੇ ਲਾਗੇ ਬਰ ਸਾਤੀ ਨਾਲੇ ਦੇ ਕੰਢੇ ਤੇ ਪਹੁੰਚ ਗਏ। ਇਸ ਵਿਚ ਮਸੀਂ ਗੋਡੇ ਗੋਡੇ ਪਾਣੀ ਸੀ: ਉਹ ਵੀ ਖਲੋਤਾ ਤੇ ਤਪਿਆ ਹੋਇਆ। ਮੇਰੇ ਵਰਗੇ ਜਾਦੂ-ਟੂਣੇ ਤੇ ਭੂਤ-ਪ੍ਰੇਤ ਦੇ ਵਾਸੇ ਦੇ ਸ਼ੱਕ ਵਾਲਿਆਂ ਨੂੰ ਨਾਲੇ ਦਾ ਪਾਣੀ ਨਹੀਂ ਸੀ ਲੱਗਣ ਦੇਣਾ। ਕਹਿੰਦੇ ਸਨ ਕਿ ਨਹੀਂ ਤੇ ਵਿਚਲੀ ਸ਼ੈ ਪਹਿਲੇ ਕੰਢੇ ਤੇ ਹੀ ਨਿਕਲ ਕੇ ਬਹਿ ਜਾਂਦੀ ਹੈ ਤੇ ਮੁੜਨ ਤੇ ਫੇਰ ਕਲਬੂਤ ਵਿਚ ਆ ਵੜਦੀ ਹੈ। ਮੇਰੀ ਮਾਂ ਨੇ ਤਰਲੇ ਕਰ ਕੇ ਇਕ ਆਦਮੀ ਦੇ ਮੋਢਿਆਂ ਤੇ ਚੜ੍ਹਾ ਕੇ ਮੈਨੂੰ ਪਾਰ ਪਹੁੰਚਾਇਆ।

ਥੋੜਾ ਤੁਰਨ ਮਗਰੋਂ ਮੇਲੇ ਵਰਗਾ ਰੌਲਾ ਗੌਲਾ ਸੁਣਾਈ ਦੇਣਾ ਸ਼ੁਰੂ ਹੋਇਆ। ਕਦੇ ਕਦੇ ਚੀਕਾਂ, ਚਾਂਗਰਾਂ ਤੇ ਬੜ੍ਹਕਾਂ ਵੀ ਸੁਣਾਈ ਦਿੰਦੀਆਂ ਸਨ। ਇਕ ਬਹੁਤ ਵੱਡੀ ਕੱਚੀ ਹਵੇਲੀ ਸੀ, ਜਿਸ ਦੇ ਇਕ ਦੋ ਕਮਰੇ ਪੱਕੇ ਵੀ ਸਨ। ਇਕ ਕਮਰੇ ਅੱਗੇ ਤਖ਼ਤਪੋਸ਼ ਤੇ ਇਕ ਰੁੱਖ ਹੇਠਾਂ ਇਕ ਬੰਦਾ ਬੈਠਾ ਹੋਇਆ ਸੀ। ਸਿਰ ਤੇ ਉਸ ਨੇ ਗੁਲਾਬੀ ਪੱਗੜ ਵਲ੍ਹੇਟਿਆ ਹੋਇਆ ਸੀ, ਪਰ ਤੇੜ ਸਲਵਾਰ ਪਾਈ ਹੋਈ ਸੀ। ਨੇੜੇ ਜਾਣ ਤੇ ਪਤਾ ਲੱਗਾ ਕਿ ਉਹ ਮਰਦ ਵਰਗੀ ਤਗੜੀ ਜਨਾਨੀ ਹੈ। ਪੁੱਛਣ ਤੇ ਪਤਾ ਲੱਗਾ ਕਿ ਸੱਚੀਂ-ਮੁੱਚੀਂ ਉਹ ਜਨਾਨੀ ਹੀ ਹੈ। ਨਾਂ ਉਸਦਾ ਮਰਦਾਂ ਵਾਲਾ ਸੀ। ਇਸ ਅਧਖੜ ਜਨਾਨੀ ਦੀਆਂ ਅੱਖਾਂ ਵਿਚ ਇਕ ਖਾਸ ਤਰ੍ਹਾਂ ਦੀ ਚਮਕ ਸੀ।

ਕਈ ਜਨਾਨੀਆਂ-ਮਰਦ, ਮੁੰਡੇ ਤੇ ਕੁੜੀਆਂ ਤਾਂ ਵਿਹੜੇ ਵੜਦੇ ਹੀ ਖੇਡਣ ਲੱਗ ਪੈਂਦੇ ਸਨ। ਇਕ ਮੋਟਾ-ਤਗੜਾ ਆਦਮੀ ਲੋਹੇ ਦੀ ਚਮਕਦੀ ਸੋਟੀ ਫੜੀ ਇੱਧਰ-ਉੱਧਰ ਘੁੰਮਾਦਾ ਸੀ। ਉਸ ਨੇ ਗੋਡਿਆਂ ਤਕ ਕਛਹਿਰੇ ਦੇ ਉੱਤੋਂ ਖੱਦਰ ਦੀ ਗਿਲ੍ਹਤੀ ਬੰਨ੍ਹੀ ਹੋਈ ਸੀ। ਸਿਰ ਤੇ ਉਸਦੇ ਪੀਲੇ ਰੰਗ ਦੀ ਸਿੱਧੀ ਪੱਗ ਸੀ। ਜਿਹੜੇ ਆਪ ਨਹੀਂ ਸਨ ਖੇਡਦੇ, ਉਹ ਉਨ੍ਹਾਂ ਕੋਲ ਜਾਂਦਾ ਸੀ। ਸੋਟੀ ਵੱਲ ਵੇਖਣ ਲਈ ਕਹਿੰਦਾ ਸੀ ਤੇ ਖੇਡਣ ਦੀ ਪ੍ਰੇਰਣਾ ਦਿੰਦਾ ਸੀ। ਕਈ ਉਸ ਦੀ ਪ੍ਰੇਰਨਾ ਤੇ ਖੇਡਣ ਲੱਗ ਪੈਂਦੇ ਸਨ। ਕਿਸੇ ਨੂੰ ਕਿਹਾ ਜਾਂਦਾ ਸੀ ਕਿ ਉਹ ਪੰਜ ਚੌਂਕੀਆਂ ਭਰੇ, ਭਾਵ ਨੀਯਤ ਦਿਨ ਤੇ ਹਰ ਮਹੀਨੇ ਇਕ ਵਾਰ ਆ ਕੇ ਪੰਜ ਵਾਰੀਆਂ ਪੂਰੀਆਂ ਕਰੇ। ਚੌਂਕੀਆਂ ਪੂਰੀਆਂ ਹੋਣ ਤੇ ਉਸ ਨੂੰ ਦੱਸਿਆ ਜਾਂਦਾ ਸੀ ਕਿ ਉਸ ਨੂੰ ਦੋ ਤਵੀਤ ਦਿੱਤੇ ਗਏ ਹਨ ਜਾਂ ਢਾਈ ਜਾਂ ਪੰਜ। ਆਮ ਤੌਰ ਏ ਦੇਣ ਵਾਲੇ ਜਾਂ ਦੇਣ ਵਾਲੀ ਦਾ ਨਾਂ ਖੇਡਣਵਾਲਾ ਜਾਂ ਖੇਡਣਵਾਲੀ ਆਪ ਹੀ ਦੱਸ ਦਿੰਦੀ ਸੀ। ਸਖ਼ਤ ਮਾਮਲੇ ਮਰਦਾਂ ਵਰਗੇ ਨਾਂ ਵਾਲੀ ਜਨਾਨੀ ਕੋਲ ਪੇਸ਼ ਕੀਤੇ ਜਾਂਦੇ ਸਨ, ਜਿਸ ਦੀ ਅੱਖ ਦੀ ਲਿਸ਼ਕ ਨੂੰ ਕੋਈ ਜਾਦੂ-ਤਵੀਤ, ਚੁੜੇਲ, ਭੂਤ, ਪ੍ਰੇਤ ਨਹੀਂ ਸੀ ਸਹਾਰ ਸਕਦਾ ਤੇ ਕਲਬੂਤ ਝੱਟ ਖੇਡਣ ਲੱਗ ਪੈਂਦਾ ਸੀ। ਫੇਰ ਉਸ ਨੂੰ ਦੂਜੇ ਸਿਰੇ ਬਣੀ ਪੁਰਾਣੀ ਸਮਾਧ ਕੋਲ ਲਿਜਾਇਆ ਜਾਂਦਾ ਸੀ ਜਿੱਥੇ ਉਹ ਖੇਡ ਖੇਡ ਕੇ ਹਲਕਾਨ ਹੋ ਜਾਂਦਾ ਸੀ ਤੇ ਟੁੱਟ-ਭੱਜ ਕੇ ਲੇਟ ਜਾਂਦਾ ਸੀ। ਫੇਰ ਝਿੜਕਾਂ, ਲਲਕਾਰਿਆਂ, ਭਿਆਨਕ ਡਰਾਵਿਆਂ ਨਾਲ ਉਸ ਭੂਤ-ਪ੍ਰੇਤ ਨੂੰ ਕਲਬੂਤ ਅੱਥਵਾ ਖੇਡਣ ਵਾਲੇ ਦੀ ਜ਼ਬਾਨੀ ਕੀਤੀਆਂ ਮੰਗਾਂ ਨੂੰ ਪੂਰੀਆਂ ਕਰਵਾਇਆ ਜਾਂਦਾ ਸੀ, ਜੋ ਸਸਤੀਆਂ ਨਹੀਂ ਸਨ ਹੁੰਦੀਆਂ ਅਤੇ ਖਾਣ ਪੀਣ ਦੀਆਂ ਵਸਤਾਂ ਤੋਂ ਛੁੱਟ ਬਾਕੀ ਚੀਕਾਂ ਮਰਦ ਨਾਂ ਵਾਲੀ ਮਹੰਤਣੀ ਕੋਲ ਹੀ ਰਹਿ ਜਾਂਦੀਆਂ ਸਨ।

ਮੈਨੂੰ ਲਿਜਾਣ ਵਾਲਿਆਂ ਪਹਿਲੋਂ ਪੁੱਛਿਆ, 'ਤੇਰਾ ਸਿਰ ਭਾਰਾ ਹੋਇਆ ਕਿ ਨਹੀਂ ?"

ਮੇਰਾ ਸਿਰ ਕੋਈ ਭਾਰਾ-ਭੂਰਾ ਨਹੀਂ ਸੀ ਹੋਇਆ। ਮੈਂ ਉਨ੍ਹਾਂ ਨੂੰ ਦੱਸ ਦਿੱਤਾ ਕਿ ਮੇਰਾ ਸਿਰ ਬਿਲਕੁਲ ਭਾਰਾ ਨਹੀਂ ਹੋਇਆ। ਪਰ ਉਹ ਕਹਿਣ ਕਿ ਸਿਰ ਤੇ ਜ਼ਰੂਰ ਭਾਰਾ ਹੋਇਆ ਹੈ, ਤੂੰ ਜਾਣ ਕੇ ਨਹੀਂ ਮੰਨਦਾ। ਫੇਰ ਮੈਨੂੰ ਕਿਹਾ ਗਿਆ ਕਿ ਭਾਵੇਂ ਭਾਰਾ ਹੋਇਆ ਹੈ ਭਾਵੇਂ ਨਹੀਂ, ਤੂੰ ਸਿਰ ਫੇਰ ਵੀ ਹਿਲਾ। ਇਹ ਗੱਲ ਮੈਨੂੰ ਮਨਜ਼ੂਰ ਨਹੀਂ ਸੀ। ਫ਼ੇਰ ਉਨ੍ਹਾਂ ਨੇ ਪੀਲੀ ਪੱਗ ਵਾਲੇ ਮਹੰਤ ਨੂੰ ਸੱਦਿਆ। ਜਿਸ ਦਾ ਮਹੰਤਣੀ ਨੇ ਆਪਣੀ ਹੱਥੀਂ ਦੂਜਾ ਵਿਆਹ ਕਰ ਦਿੱਤਾ ਹੋਇਆ ਸੀ। ਮਹੰਤ ਨੇ ਆਉਂਦਿਆਂ ਕਿਹਾ, 'ਓਏ ਮੁੰਡਿਆ, ਮੇਰੀ ਸੋਟੀ ਵੱਲ ਵੇਖ।' ਉਸ ਦੀ ਸਿਕਲ ਕੀਤੀ ਲੋਹੇ ਦੀ ਸੋਟੀ ਚਮਕ ਰਹੀ ਸੀ। ਉਸ ਦੀਆਂ ਅੱਖਾਂ ਦਾ ਵੀ ਬੜਾ ਰੁਹਬ ਸੀ। ਸੋਟੀ ਨੂੰ ਦੇਖਦਿਆਂ ਵੀ ਮੇਰੇ ਅੰਦਰ ਸਿਰ ਨੂੰ ਹਿਲਾਉਣ ਵਾਲੀ ਅੰਤਰੀਵ ਮਜ਼ਬੂਰੀ ਨਾ ਪੈਦਾ ਹੋਈ।

'ਸਿਰ ਭਾਰਾ ਹੋਇਆ ? ਹੋਇਆ ਨਾ ?'
ਮਹੰਤ ਜੀ ਨੇ ਪੁੱਛਿਆ।
ਮੈਂ ਕਿਹਾ, 'ਨਹੀਂ ਜੀ,
ਮੇਰਾ ਸਿਰ ਭਾਰਾ ਨਹੀਂ ਹੋਇਆ।'

'ਤੂੰ ਸਿਰ ਹਿਲਾ, ਆਪੇ ਭਾਰਾ ਹੋ ਜਾਏਗਾ।'

ਇਸ ਦਲੀਲ ਦਾ ਮੇਰੇ ਮਨ ਤੇ ਮਖ਼ੌਲ ਵਰਗਾ ਅਸਰ ਹੋਇਆ, ਪਰ ਮੈਂ ਗੰਭੀਰਤਾ ਨਾ ਛੱਡੀ। ਜੀ ਕੀਤਾ ਕਿ ਕਹਾਂ, 'ਜੇ ਤੇਰੇ ਵਿਚ ਏਨੀ ਹੀ ਸ਼ਕਤੀ ਹੈ ਤਾਂ ਆਪੇ ਈ ਹਿਲਾ ਲੈ।' ਪਰ ਮੈਂ ਏਦਾਂ ਨਾ ਕਿਹਾ, ਸਗੋਂ ਕਿਹਾ, 'ਮਹੰਤ ਜੀ, ਸਿਰ ਮੇਰਾ ਹਿਲਦਾ ਨਹੀਂ। ਜੇ ਇਸ ਆਪੇ ਹਿੱਲਣਾ ਹੈ ਤਾਂ ਸ਼ਾਇਦ ਹੌਲੀ ਹੌਲੀ ਹਿੱਲ ਪਵੇ।'

'ਦੇਖ ਮੁੰਡਿਆ, ਤੂੰ ਜਿਦ ਕਰਦਾ ਐਂ। ਇਹਦਾ ਤੈਨੂੰ ਨੁਕਸਾਨ ਹੋਊਗਾ। ਮੈਂ ਕਹਿੰਦਾਂ ਕਿ ਤੇਰਾ ਸਿਰ ਭਾਰਾ ਐ ਤੇ ਤੂੰ ਮੰਨਦਾ ਈ ਨਹੀਂ।'

ਮੇਰੀ ਮਾਂ ਡਰ ਗਈ। ਕਿਹੜੀ ਮਾਂ ਆਪਣੇ ਪੁੱਤਰ ਦੇ ਨੁਕਸਾਨ ਹੋਣ ਦੀ ਸੰਭਾਵਨਾ ਤੋਂ ਨਹੀਂ ਡਰ ਜਾਂਦੀ। ਮਾਂ ਨੇ ਵੀ ਕਿਹਾ, 'ਪੁੱਤਰ, ਤੂੰ ਸਿਰ ਹਿਲਾ ਕੇ ਦੇਖ ਲੈ। ਤੇਰੇ ਭਲੇ ਦੀ ਗੱਲ ਐ।'

ਮੈਂ ਕਿਹਾ, 'ਮਾਂ, ਮੇਰਾ ਸਿਰ ਭਾਰਾ ਨਹੀਂ। ਨਾ ਈ ਇਹ ਆਪਣੇ ਆਪ ਹਿੱਲਦਾ ਐ।'

'ਓਧਰ ਦੇਖ', ਮਹੰਤ ਕੜਕਿਆ, 'ਦੇਖਿਆ ਈ।'

ਜਿਸ ਰੁਖ ਉਸ ਨੇ ਮੈਨੂੰ ਦੇਖਣ ਲਈ ਕਿਹਾ ਸੀ ਉਸ ਬੰਨੇ ਇਕ ਨੌਜਆਨ ਤੀਵੀਂ ਸਿਰ ਨੂੰ ਚੱਕਰ ਦੇ ਦੇ ਕੇ ਹੂੰ ਹੂੰ ਕਰਦੀ ਖੇਡ ਰਹੀ ਸੀ। ਲਾਗੇ ਉਸ ਦੀ ਡੇਢ-ਦੋ ਸਾਲ ਦੀ ਬੱਚੀ ਵੀ ਉਸੇ ਤਰ੍ਹਾਂ ਸਿਰ ਭੁਆ ਰਹੀ ਸੀ।

'ਦੇਖਿਆ ਈ ? ਓਸ ਬੀਬੀ ਨੂੰ ਜਿਠਾਣੀ ਨੇ ਢਾਈ ਤਵੀਤ ਲੱਸੀ ਵਿਚ ਦਿੱਤੇ ਹੋਏ ਨੇ। ਕੁੜੀ ਉਹਦਾ ਦੁੱਧ ਚੁੰਘਦੀ ਰਹੀ ਐ।। ਓਸ ਤੇ ਵੀ ਅਸਰ ਹੋ ਗਿਆ ਐ। ਦੇਖਿਆ, ਆਪੇ ਪਈ ਖੇਡਦੀ ਐ।'

ਇਹ ਨਜ਼ਾਰਾ ਦੇਖ ਕੇ ਮੈਂ ਢਿਲਾ ਜਿਹਾ ਪੈ ਗਿਆ। ਇਸ ਨਜ਼ਾਰੇ ਦਾ ਹੋਰ ਲੋਕਾਂ ਤੇ ਵੀ ਬੜਾ ਅਸਰ ਸੀ। ਕਈ ਤਾਂ ਉਧਰ ਦੇਖਦੇ ਹੀ ਹੌਲੀ ਹੌਲੀ ਸਿਰ ਮਾਰਨ ਲੱਗ ਪੈਂਦੇ ਸਨ। ਮੇਰਾ ਸਿਰ ਹਾਲੀ ਵੀ ਭਾਰਾ ਨਹੀਂ ਸੀ, ਨਾ ਹੀ ਕੋਈ ਅੰਦਰਲੀ ਪ੍ਰੇਰਨਾ ਸੀ ਕਿ ਮੈਂ ਸਿਰ ਮਾਰਾਂ! ਫੇਰ ਵੀ ਮੇਰੇ ਦਿਲ ਵਿਚ ਆਇਆ ਕਿ ਮੈਂ ਸਿਰ ਮਾਰ ਕੇ ਦੇਖ ਈ ਲਵਾਂ ਕਿ ਕੀ ਹੁੰਦਾ ਹੈ। ਪਰ ਦੂਜੇ ਹੀ ਛਿਨ ਇਹ ਗੱਲ ਮੇਰੇ ਸੱਚ ਨੂੰ ਵੰਗਾਰ ਜਾਪੀ। ਓਸੇ ਵੇਲੇ ਮੇਰੇ ਸੱਚ ਨੂੰ ਆਸਰਾ ਦੇਣ ਲਈ 'ਚੇਤਾ' ਲਾਗੇ ਆ ਖਲੋਤਾ। ਮੇਰਾ ਐਫ. ਏ. ਦਾ ਇਕ ਵਿਸ਼ਾ ਫ਼ਿਲਾਸਫ਼ੀ ਸੀ। ਉਨ੍ਹਾਂ ਦਿਨਾਂ ਵਿਚ ਮੈਨੂੰ ਮੁਢਲਾ ਮਨੋ-ਵਿਗਿਆਨ ਪੜ੍ਹਾਇਆ ਜਾ ਰਿਹਾ ਹੀ। ਟਿਕ-ਚਨਰ ਦੀ ਪੁਸਤਕ ਲੱਗੀ ਹੋਈ ਸੀ, ਜਿਸ ਵਿਚ ਇਕ ਉਪ-ਅਧਿਆਇ ਨਕਲ ਕਰਨ ਸੰਬੰਧੀ ਸੀ। ਉਸ ਵਿਚ ਮਨੁੱਖਾਂ ਤੋਂ ਛੁੱਟ ਜਾਨਵਰਾਂ ਵਿਚ ਨਕਲ ਕਰਨ ਦੀ ਪਰਵਿਰਤੀ ਬਾਰੇ ਵੀ ਦੱਸਿਆ ਗਿਆ ਸੀ ਉਸ ਵਿਚ ਇਹ ਦੱਸਿਆ ਗਿਆ ਸੀ ਕਿ ਏਨੀ ਛੋਟੀ ਉਮਰ ਦੇ ਬੱਚੇ ਮਾਂ-ਬਾਪ ਦੀ ਸਹੀ ਨਕਲ ਕਰ ਸਕਦੇ ਹਨ ਕਿ ਆਮ ਆਦਮੀ ਉਸ ਤੇ ਵਿਸ਼ਵਾਸ ਹੀ ਨਹੀਂ ਕਰ ਸਕਦਾ। ਤੇ ਮੇਰੇ ਮਿੱਤਰ ਨੇ ਦੱਸਿਆ ਸੀ ਕਿ ਉਸ ਨੇ ਇਕ ਦੋ ਮਹੀਨੇ ਦਾ ਬੱਚਾ ਦੇਖਿਆ ਸੀ ਜੋ ਆਪਣੀ ਮਾਂ ਦੇ ਜੀਭ ਕੱਢ ਕੇ ਦਿਖਾਉਣ ਤੇ ਆਪਣੀ ਜੀਭ ਦੀ ਨੋਕ ਮੂੰਹ ਵਿਚੋਂ ਬਾਹਰ ਕੱਢ ਕੇ ਦਿਖਾਉਂਦਾ ਸੀ। ਇਹ ਸਭ ਕੁਝ ਲਫ਼ਜ਼ਾਂ ਤੋਂ ਬਿਨਾਂ ਮੇਰੇ ਮਨ ਨੇ ਅੱਖ ਦੇ ਫੋਰ ਵਿਚ ਸੋਚ ਲਿਆ ਸੀ। ਵਿਦਿਆ ਨੇ ਵਹਿਮ ਤੇ ਜਿੱਤ ਪ੍ਰਾਪਤ ਕਰ ਲਈ ਸੀ।

ਮੈਂ ਤਗੜੇ ਹੋ ਕੇ ਪੁੱਛਿਆ, 'ਮਹੰਤ ਜੀ, ਕੀ ਇਹ ਕੁੜੀ ਆਪੇ ਖੇਡਦੀ ਹੈ?'

'ਤੇ ਹੋਰ ਕੀ, ਅੰਦਰ ਤਵੀਤਾਂ ਦਾ ਅਸਰ ਜੂ ਐ।'

'ਜੇ ਮੇਰੇ ਅੰਦਰ ਤਵੀਤਾਂ ਦਾ ਅਸਰ ਐ ਜਾਂ ਕੋਈ ਸ਼ੈ ਮੈਨੂੰ ਚੰਬੜੀ ਹੋਈ ਐ ਤਾਂ ਕੀ ਤੁਹਾਡੀ ਸ਼ਕਤੀ ਨਾਲ ਮੈਂ ਆਪੇ ਖੇਡਾਂਗਾ?'

'ਤੇ ਹੋਰ ਕੀ?' ਮਹੰਤ ਜੀ ਨੇ ਦ੍ਰਿੜ੍ਹਤਾ ਨਾਲ ਉੱਤਰ ਦਿੱਤਾ।

"ਤਾਂ ਤੁਸੀਂ ਦੇਖ ਲਓ। ਜੇ ਮੇਰੇ ਅੰਦਰ ਕੁਝ ਹੈ ਤਾਂ ਮੈਨੂੰ ਆਪੇ ਖਿਡਾ ਲਓ।"

ਮਹੰਤ ਜੀ ਇਹ ਸੁਣ ਕੇ ਲੋਹੇ ਲਾਖੇ ਹੋ ਗਏ। ਮੇਰੀ ਮਾਂ ਨੂੰ ਪੁੱਛਣ ਲੱਗੇ, "ਇਹ ਮੁੰਡਾ ਕਰਦਾ ਕੀ ਐ?"

ਮੇਰੀ ਮਾਂ ਦੇ ਦੱਸਣ ਤੇ ਕਿ ਇਹ ਯਾਰ੍ਹਵੀਂ ਵਿਚ ਪੜ੍ਹਦਾ ਹੈ, ਉਹ ਗੰਭੀਰ ਹੋ ਗਏ। ਕਹਿਣ ਲੱਗੇ, "ਮਾਈ, ਤੂੰ ਪਹਿਲਾਂ ਕਿਉਂ ਨਾ ਦਸਿਆ ਕਿ ਕਿ ਮੁੰਡਾ ਪਾੜ੍ਹਾ ਐ?"

ਅਸਲ ਵਿਚ ਮੇਰੇ ਗਰੀਬੀ ਦਾਅਵੇ ਦੇ ਕੱਪੜਿਆਂ ਤੋਂ ਪਤਾ ਹੀ ਨਹੀਂ ਸੀ ਲੱਗ ਸਕਦਾ ਕਿ ਮੈਂ ਕਾਲਜ ਵਿਚ ਪੜ੍ਹਦਾ ਹੋਵਾਂਗਾ।

ਮਹੰਤ ਜੀ ਨਰਮੀ ਨਾਲ ਮੇਰੀ ਮਾਂ ਨੂੰ ਕਹਿਣ ਲੱਗੇ, "ਤੂੰ, ਮਾਈ, ਅਗਲੀ ਚੌਂਕੀ, ਭਰੀ। ਇਹਨੂੰ ਲਿਆਉਣ ਦੀ ਲੋੜ ਨਹੀਂ। ਇਸ ਦੇ ਬਾਰੇ ਅਸੀਂ ਸਭ ਕੁਝ ਦੱਸ ਦਿਆਂਗੇ ਤੇ ਰੱਖਿਆ ਵੀ ਕਰ ਦਿਆਂਗੇ।"

ਤਾਹੀਓਂ ਖ਼ਬਰ ਕਿ ਸਮਾਧ ਦੇ ਸਾਹਮਣੇ ਖੁਲ੍ਹੀ ਥਾਂ ਤੇ ਉੱਚੀ ਉੱਚੀ ਲਲਕਾਰੇ ਵੱਜਣ ਲੱਗੇ, ਜਿਵੇਂ ਕੋਈ ਤਕੜਾ ਜੋਧਾ ਲਲਕਾਰ ਰਿਹਾ ਹੋਵੇ। ਇਕ ਦਰਮਿਆਨੇ ਕੱਦ ਦੀ ਤਕੜੀ ਜਨਾਨੀ ਦਾ ਸਿਰ ਬਿਜਲੀ ਦੇ ਪੱਖੇ ਵਾਂਗ ਭੌਂ ਰਿਹਾ



# ਇਕ 'ਭੂਤ' ਧੂਰੀਓਂ ਫੜ੍ਹਿਆ

ਧੂਰੀ ਸ਼ਹਿਰ ਦੇ ਸਫਾਈ ਮਜ਼ਦੂਰਾਂ ਦੇ ਮੁਹੱਲੇ ਵਿਚ ਪਿਛਲੇ 5 ਸਾਲ ਤੋਂ ਇੱਟਾਂ ਰੋੜੇ ਡਿਗਦੇ ਸਨ। ਇਸ ਦੇ ਹੱਲ ਲਈ ਕਈ 'ਸਿਆਣਿਆਂ' ਜੋਤਸੀਆਂ ਆਦਿ ਪਾਸ ਗਏ ਪਰ ਮਸਲਾ ਹੱਲ ਨਾ ਹੋ ਸਕਿਆ। ਆਖਿਰ ਉਹਨਾਂ ਇਸ ਦੇ ਵਿਗਿਆਨਕ ਹੱਲ ਲਈ ਤਰਕਸ਼ੀਲ ਸੁਸਾਇਟੀ ਦੇ ਸਾਥੀ ਮਲਕੀਤ ਨਾਲ ਸੰਪਰਕ ਕੀਤਾ। ਉਹਨਾਂ ਉਸੇ ਰਾਤ ਨੂੰ ਸੁਸਾਇਟੀ ਦ ਸਕਤਰ ਰਤਨ ਸਿੰਘ ਨੂੰ ਨਾਲ ਲੈ ਕੇ ਸ਼ਥਿਤੀ ਦਾ ਜਾਇਜ਼ਾ ਲਿਆ ਅਤੇ ਅਗਲੇ ਦਿਨ ਫਿਰ ਰਤਨ ਅਤੇ ਸੁਖਦੇਵ ਸ਼ਰਮਾ ਨੇ ਪੂਰੀ ਤਸੱਲੀ ਨਾਲ ਸੰਬੰਧਿਤ ਪ੍ਰੀਵਾਰ ਦੇ ਮੈਂਬਰਾਂ ਅਤੇ ਆਂਢ-ਗੁਆਂਢ ਤੋਂ ਇਸ ਘਟਨਾ ਬਾਰੇ ਜਾਣ-ਕਾਰੀ ਪ੍ਰਾਪਤ ਕੀਤੀ ਅਤੇ ਦੋਸ਼ੀ ਨੂੰ ਟਿਕਣ ਵਿਚ ਕਾਮਯਾਬ ਹੋਏ। ਪੂਰੇ ਕਾਰਣ ਅਤੇ ਹੱਲ ਵਿਚਾਰਨ ਲਈ ਅਗਲੀ ਰਾਤ ਦਾ ਸਮਾਂ ਨਿਸ਼ਚਿਤ ਕੀਤਾ ਗਿਆ। ਰਾਤ ਨੂੰ ਘਟਨਾ ਦੇ ਵਾਪਰਨ ਦੀ ਪੜਤਾਲ ਲਈ ਡਿਊਟੀਆਂ ਲਾਈਆਂ ਗਈਆਂ। ਤਰਸੇਮ ਲਾਲ, ਤੇਜ ਪਾਲ, ਬਾਬੂ ਸਿੰਘ, ਸੁਖਦੇਵ, ਗੁਲਸ਼ਨ ਅਤੇ ਰਤਨ ਸਿੰਘ ਨੇ 12 ਵਜੇ ਤੱਕ ਪੂਰੀ ਸਖਤੀ ਨਾਲ ਪਹਿਰਾ ਦਿੱਤਾ। ਪੂਰੇ ਭਰੇ ਇਕੱਠ ਵਿਚ ਇਸ ਪੜਤਾਲ ਕਰਨ ਨਾਲ ਤਰਕਸ਼ੀਲ ਸੁਸਾਇਟੀ ਦੀ ਕਾਫੀ ਚਰਚਾ ਛਿੜੀ। ਲੋਕਾਂ ਦੇ ਇਕੱਠ ਤੇ ਉਹਨਾਂ ਦੇ ਸਹਿਮ ਤੋਂ ਉਹਨਾਂ ਦੀ ਪ੍ਰੇਸ਼ਾਨੀ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਸੀ।

ਜਾਂਚ ਪੜਤਾਲ ਉਪਰੰਤ ਕਾਰਣ ਸਪਸ਼ਟ ਹੋ ਗਿਆ ਕਿ ਅਸਲ ਮਸਲਾ ਘਰ ਖਾਲੀ ਕਰਵਾਉਣ ਦਾ ਸੀ। ਇਕੋ ਘਰ ਵਿਚ 7 ਪ੍ਰੀਵਾਰ ਰਹਿ ਰਹੇ ਸਨ ਜੋ ਕਿ ਰਹਾਇਸ਼ ਲਈ ਬਹੁਤ ਘੱਟ ਸੀ ਉਹਨਾਂ ਭੂਤਾਂ ਪ੍ਰੇਤਾਂ ਦਾ ਡਰ ਪਾ ਕੇ ਨਾਲ ਦਾ ਘਰ ਖਾਲੀ ਕਰਵਾਉਣਾ ਚਾਹਿਆ ਸੀ। ਦੋਸ਼ੀ ਵਿਅਕਤੀ ਦੀ ਪਛਾਣ ਕਰਕੇ ਉਸ ਨੂੰ ਹਦਾਇਤ ਕੀਤੀ ਗਈ ਕਿ ਜੇਕਰ ਅੱਗੇ ਤੋਂ ਕੋਈ ਅਜਿਹੀ ਘਟਨਾ ਵਾਪਰੀ ਤਾਂ ਅਸੀਂ ਲੋਕਾਂ ਵਿਚ ਸ਼ਰੇਆਮ ਸਭ ਕੁਝ ਦੱਸ ਦਿਆਂਗੇ ਅਤੇ ਮਿਲੀ ਸਜਾ ਲਈ ਉਹ ਖੁਦ ਜ਼ਿੰਮੇਂਵਾਰ ਹੋਵੇਗਾ।

ਉਸ ਤੋਂ ਪਿਛੋਂ ਹੁਣ ਤੱਕ ਕੋਈ ਘਟਨਾ ਨਹੀਂ ਵਾਪਰੀ ਅਤੇ ਲੋਕਾਂ ਨੇ ਸੁਖ ਦਾ ਸ਼ਾਹ ਲਿਆ।

## ਤਰਕਸ਼ੀਲ ਸੁਸਾਇਟੀ ਵਲੋਂ ਟ੍ਰਿਕਾਂ ਦਾ ਸ਼ੋਆ

ਇਸੇ ਮੁਹੱਲੇ ਵਿਚ ਇਸ ਤੋਂ ਬਾਅਦ ਵਿਚ ਹੱਥਫੇਰੀ ਦੀਆਂ ਟ੍ਰਿਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਨੂੰ ਮੁਹੱਲੇ ਦੇ ਲੋਕਾਂ ਲੇ ਪੂਰੇ ਉਤਸ਼ਾਹ ਨਾਲ ਵੇਖਿਆ ਅਤੇ ਆਨੰਦ ਮਾਣਿਆ। ਸਾਥੀ ਸੁਖਦੇਵ ਸ਼ਰਮਾ ਨੇ ਹੱਥਫੇਰੀ ਦੇ ਟ੍ਰਿਕ ਦਿਖਾਏ ਅਤੇ ਸਪਸ਼ਟ ਕੀਤਾ ਕਿ ਵਹਿਮ ਭਰਮ, ਜਾਦੂ ਟੂਣੇ, ਧਾਗੇ ਤਵੀਤ ਜੋਤਿਸ਼ ਆਦਿ ਸਾਡੀਆਂ ਲੋੜਾਂ ਅਤੇ ਸਮੱਸਿਆਵਾਂ ਨੂੰ ਹੱਲ ਨਹੀਂ ਕਰ ਸਕਦੇ ਬਲਕਿ ਸਾਨੂੰ ਹੋਰ ਘੁੰਮਣ ਘੇਰੀਆਂ ਵਿਚ ਪਾ ਕੇ ਸਾਡਾ ਨੁਕਸਾਨ ਕਰਦੇ ਹਨ।

ਪ੍ਰਧਾਨ ਤਰਸ਼ੇਮ ਲਾਲ ਨੇ ਪੂਰੀ ਤਰ੍ਹਾਂ ਸੁਸਾਇਟੀ ਦੇ ਪ੍ਰੋਗਰਾਮ ਬਾਰੇ ਚਾਨਣਾ ਪਾਇਆ ਅਤੇ ਦਸਿਆ ਕਿ ਇਹ ਵਹਿਮ ਭਰਮ ਕਿਵੇਂ ਪੈਦਾ ਕੀਤੇ ਜਾਂਦ ਹਨ ਅਤੇ ਇਹਨਾਂ ਲਈ ਕੌਣ ਜ਼ਿੰਮੇਂਵਾਰ ਹੈ। ਉਹਨਾਂ ਕਿਹਾ ਕਿ ਅਸੀਂ ਉਨੀ ਦੇਰ ਤੱਕ ਇਹਨਾਂ ਤੋਂ ਛੁਟਕਾਰਾ ਨਹੀਂ ਪਾ ਸਕਦੇ ਜਿੰਨੀ ਦੇਰ ਤੱਕ ਅਸੀਂ ਸਮਾਜ ਵਿਚ ਬੁਨਿਆਦੀ ਤਬਦੀਲੀ ਨਹੀਂ ਲਿਆ ਸਕਦੇ। ਅੰਧ-ਵਿਸ਼ਵਾਸ਼ਾਂ ਵਿਚੋਂ ਅਸੀਂ ਤਾਂ ਹੀ ਨਿਕਲ ਸਕਦੇ ਹਾਂ ਜੇ ਅਸੀਂ ਹਰ ਘਟਨਾ ਨੂੰ ਵਿਗਿਆਨਕ ਢੰਗ ਨਾਲ ਪਰਖੀਏ ਅਤੇ ਉਸ ਪਿਛਲੇ ਕਾਰਣਾਂ ਨੂੰ ਲੱਭੀਏ ਤੇ ਹੱਲ ਕਰੀਏ। ਸਾਨੂੰ ਬਜ਼ੁਰਗਾਂ ਦੇ ਕਹੇ ਹਰ ਬਚਨ ਇਸ ਕਰਕੇ ਹੀ ਨਹੀਂ ਮੰਨ ਲੈਣੇ ਚਾਹੀਦੇ ਕਿ ਇਹ ਵੱਡੀ ਉਮਰ ਦੇ ਬੰਦੇ ਨੇ ਕਿਹਾ ਹੈ। ਉਥੇ ਗੋਰਕੀ ਦੇ ਇਹ ਵਿਚਾਰ ਵੀ ਯਾਦ ਰੱਖਣੇ ਚਾਹੀਦੇ ਹਨ, "ਛੋਟੀ ਵੱਡੀ ਉਮਰ ਦੀਆਂ ਗੱਲਾਂ ਛੱਡੋ ਆਉ ਵੇਖੀਏ ਕਿਸ ਦੇ ਵਿਚਾਰ ਠੀਕ ਹਨ।" ਅੱਜ ਦਾ ਯੁੱਗ ਵਿਗਿਆਨ ਦਾ ਯੁੱਗ ਹੈ ਇਸ ਲਈ ਸਾਨੂੰ ਵਿਗਿ-ਆਨਕ ਢੰਗ ਨਾਲ ਹੀ ਸੋਚਣਾ ਤੇ ਵਿਚਾਰਨਾ ਚਾਹੀਦਾ ਹੈ।

ਇਸ ਤਰ੍ਹਾਂ ਤਰਕਸ਼ੀਲ ਸੁਸਾਇਟੀ ਨੇ ਲੋਕਾਂ ਨੂੰ ਵਧੀਆ ਅਤੇ ਸਿਖਿਆਦਾਇਕ ਪ੍ਰੋਗਰਾਮ ਦਿੱਤਾ ਜਿਸ ਦੀ ਲੋਕਾਂ ਵਿਚ ਕਾਫੀ ਚਰਚਾ ਹੈ।

**ਰਤਨ ਸਿੰਘ**
**ਸਕੱਤਰ ਤਰਕਸ਼ੀਲ ਸੁਸਾਇਟੀ**
**ਇਕਾਈ ਧੂਰੀ**

# ਬਚੀਂ, ਬਚਨਿਆਂ !

**ਦਲੀਪ ਸਿੰਘ 'ਦੀਪ'**

ਬਚ ਬਚ ਓ ਬਚੀਂ ਬਚਨਿਆਂ
ਬਚਨ ਦੀ ਗੱਲ ਨਾ ਰਹੀ ਬਚਨਿਆਂ।

ਦਰ ਨਾਂ ਖੋਲ੍ਹੀਂ 'ਕਲਜੁੱਗ' ਆਇਆ,
ਲੋਹੜਾ, ਕਹਿਰ ਸੰਗ ਲਿਆਇਆ।

ਕੋਰਾ ਕੂੱਜਾ, ਸੰਧੂਰ, ਗਲ ਫਟਕੜੀ,
ਬਚਨ ਦੀ ਹੋਊ ਫੂਲ ਫਟਕੜੀ।

ਬੋ ਸ਼ਰਾਬ ਦੀ ਵਿਚੋਂ ਆਵੇ,
ਹੋਣੀ ਸ਼ੋਹਦੀ ਭਰੇ ਕਲਾਵੇ।

ਕਾਲੀ ਸ਼ਾਹ ਮੁਰਗੀ ਮਰਗੀ,
ਸ਼ਿਰ ਲੈਣ ਦੀ ਤਿਆਰੀ ਕਰਗੀ।

ਸੱਤ ਮਿਰਚਾਂ ਨੇ ਲੰਮੀਆਂ ਲੰਮੀਆਂ,
ਵੇਖ ਵੇਖ ਨੇ ਰੂਹਾਂ ਕੰਬੀਆਂ।

ਬਚਨਿਆ ਬਾਹਰ ਝਾਤ ਨਾ ਪਾਈਂ,
ਕਰੋਪ ਹੈ ਸਿਰ ਤੇਰੇ ਤੇ ਸਾਈਂ।

ਕਾਰ ਵੀ ਕੀਤੀ ਚਾਰ ਚਫੇਰੇ,
ਸੱਤ ਆਟੇ ਦੇ ਰੱਖੇ ਪੇੜੇ।

ਵਾਖਰੂ, ਵਾਖਰੂ ਭੈ-ਜਲ ਆਇਆ,
ਏਹ ਤਾਂ ਹੈ ਕੋਈ ਮੋਹਣੀ ਮਾਇਆ।

ਸਹਿਕੀ ਸਹਿਕੀ ਬਚਨੇ ਦੀ ਸੁਆਣੀ,
ਕਾਰਾ ਕਰ ਗਿਆ ਕੋਈ ਸ਼ੈਤਾਨੀ।

ਬਖਸ਼ੀ ਰੱਬਾ, ਬਖਸ਼ਣ ਵਾਲੇ,
ਇਹ ਤਾਂ ਸਿਰ ਲੈਣ ਦੇ ਚਾਲੇ।

ਜੁੜਦਾ ਜੁੜਦਾ 'ਕੱਠ ਜੁੜ ਗਿਆ,
ਬੰਦਾ ਤਿੰਨ ਸੌ ਸੱਠ ਜੁੜ ਗਿਆ।

ਮੂੰਹ ਆਈਆਂ ਗੱਲਾਂ ਕਰਦੇ,
ਟੱਪੇ ਜੋੜਨ ਤਰਦੇ ਤਰਦੇ।

ਵਿਚ ਖੜਾ ਸੀ ਇਕ ਵਿਗਿਆਨੀ,
ਵੇਖ ਰਿਹਾ ਸੀ ਉਲਝੀ ਤਾਣੀ।

ਸਨਾਟਾ ਤੋੜ ਕੇ ਸਾਹਮਣੇ ਆਇਆ,
ਰਾਲ, ਸੰਧੂਰ ਸਭ ਖਿੰਡਾਇਆ।

ਆਖਣ ਲੱਗਾ ਸੁਣੋ ਲੋਕਾਈ,
ਇਹ ਹੈ ਸਭ ਭਰਮ-ਭੁਲਾਈ।

ਵਹਿਮ ਭਰਮ ਦੀ ਫੱਟੀ ਪੋਚੋ,
ਡਰੋ ਜਰਾ ਨਾ ਜੁੜੇ ਲੋਕੋ।

ਤਾਂਤਰਿਕ ਕਾਢ ਇਹ ਕੱਢੀ ਸਾਰੀ,
ਜਿਸ ਨੇ ਜਨਤਾ ਦੀ ਮੱਤ ਮਾਰੀ।

ਉਠੋ ਉਠੋ ਹੰਭਲਾ ਮਾਰੋ,
ਡਰੋ ਨਾ ਐਵੇਂ ਉਹ ਸਰਦਾਰੋ।

ਭੂਤ, ਪ੍ਰੇਤ, ਸ੍ਰੇਤ ਨਾ ਕੋਈ,
ਸੁਣ ਕੇ ਵਾਹਵਾ-ਵਾਹਵਾ ਹੋਈ।

ਬਚਨੇ ਨੇ ਵੀ ਚਾਹ ਧਰਤੀ ਚੁੱਲ੍ਹੇ,
ਤਰਕਸ਼ੀਲ ਦੇ ਨੇ ਖਿਆਲ ਅਣਮੁੱਲੇ।

# ਕਿਰਤ ਦੀ ਮੋਹਰ

**ਗੁਰਮੀਤ ਹਿਯਾਤਪੁਰੀ**

ਹੁੰਮਸ ਭਰੇ ਦਿਨਾਂ ਵਿਚ—
ਜਦੋਂ ਅੱਖਾਂ ਸਾਹਮਣੇ ਮਿਰਗ ਸਲਾਈਆਂ ਤਪਦੀਆਂ ਹੋਣ
ਬੁਲ੍ਹਾਂ ਤੇ ਜੰਮੀ ਪੇਪੜੀ
ਪੈਰਾਂ 'ਚ ਖੁਭੀਆਂ ਛਿੱਲਤਾਂ
ਖੁਰਦੀ ਬਰਫ ਵਾਂਗ ਚੋਂਦਾ ਲੂਣਾ ਪਸੀਨਾ
ਕਾਲਜੇ ਪੈਂਦੀ ਖੋਹ
ਤੇ ਪਾਣੀ ਦੇ ਘੁੱਟ 'ਚੋਂ ਜਾਨ ਲੱਭਣ ਦੇ ਤਰਲੇ ਹੋਣ
ਉਦੋਂ ਕਿੰਨਾ ਮਾੜਾ ਹੁੰਦਾ ਏ।
ਕਿ ਕਿਰਤ ਨੂੰ ਮੂੰਹ ਭਵਾਂ
ਕਿਸੇ ਅਜਨਬੀ ਦੇ ਸਪੁਰਦ ਕਰ ਦੇਣਾ
ਤੇ ਛਿੱਟਾ ਛਿੱਟਾ ਚੁਗ ਕੇ ਕੂੜੀ ਦੀ ਭਰੀ ਝੋਲੀ
ਖੋਹ ਕੇ ਕਿਸੇ ਸਾਧ ਦੀ ਬਗਲੀ 'ਚ ਪਾ ਦੇਣੀ
ਇਹ ਮਾੜਾ ਹੀ ਨਹੀਂ
ਬੜਾ ਅਨਰਥ ਹੁੰਦਾ ਏ
ਕਿ ਕਿਰਤ ਦੀ ਮੋਹਰ ਵਾਲੇ ਦਾਣਿਆਂ ਨੂੰ
ਕਿਸਮਤ ਦੀ ਮੋਹਰ ਕਹਿ
ਪਾਟੀ ਪੱਗ ਦੇ ਲੜ ਨਾਲ ਅੱਖਾਂ ਕੱਜ ਲੈਣੀਆਂ



(ਬਾਕੀ 19 ਦੀ)

ਸੀ। ਉਸ ਦੇ ਲੰਮੇ ਵਾਲਾਂ ਦੀ ਸ਼ੂਕਰ ਕਈ ਚਾਬਕਾਂ ਦੇ ਇਕੱਠੇ ਭੌਣ ਵਾਂਗ ਪੈ ਰਹੀ ਸੀ। ਉਹ ਜਨਾਨੀ 'ਧੰਨ ਬਾਬਾ ਜੀ, ਧੰਨ ਬਾਬਾ ਜੀ' ਉੱਚੀ ਉੱਚੀ ਤੇ ਕਾਹਲੀ ਕਾਹਲੀ ਕਹਿਣ ਲੱਗ ਪਈ ਸੀ ! ਸਿਰ ਦੀ ਰਫਤਾਰ ਏਨੀ ਸੀ ਕਿ ਵਿਸ਼ਵਾਸ ਨਹੀਂ ਸੀ ਹੋ ਸਕਦਾ ਕਿ ਕੋਈ ਤੀਵੀਂ ਏਸ ਤੇਜ਼ੀ ਨਾਲ ਸਿਰ ਭੁਆ ਸਕਦੀ ਹੈ।

ਲੋਕਾਂ ਦੀ ਭੀੜ ਉਸ ਪਾਸੇ ਇਕੱਠੀ ਹੋਣੀ ਸ਼ੁਰੂ ਹੋ ਗਈ। ਕੰਨੋਂ ਕੰਨੀਂ ਗੱਲਾਂ ਹੋਣ ਲੱਗੀਆਂ ਕਿ ਉਸ ਵਿਚ ਕਿਸੇ ਸ਼ਹੀਦ ਬਾਬੇ ਦੀ ਪੌਣ ਆ ਗਈ ਹੈ।

ਮੇਰੀ ਮਾਂ ਨੇ ਮੈਨੂੰ ਪੁੱਛਿਆ, "ਵੇਖ ਵੇ, ਇਹ ਕਿਤੇ ਸਾਹਬ ਕੌਰ ਤੇ ਨਹੀਂ ?"

ਸਾਹਿਬ ਕੌਰ ਦੇ ਚਾਲ-ਚੱਲਣ ਬਾਰੇ ਸ਼ਹਿਰ ਵਿਚ ਆਮ ਗੱਲਾਂ ਉੱਡਦੀਆਂ ਰਹਿੰਦੀਆਂ ਸਨ। ਮੇਰੀ ਮਾਂ ਨੂੰ ਤੇ ਪਤਾ ਹੈ ਈ ਸੀ, ਪਰ ਮੈਨੂੰ ਵੀ ਉਸ ਬਾਰੇ ਕਈ ਗੱਲਾਂ ਦਾ ਪਤਾ ਸੀ।

ਮੈਂ ਉੱਤਰ ਦਿੱਤਾ, "ਮਾਂ, ਇਹ ਸਾਹਿਬ ਕੌਰ ਈ ਐ।" ਇਕ ਦੋ ਹੋਰ ਸ਼ਹਿਰੀਆਂ-ਸ਼ਹਿਰਨਾਂ ਨੇ ਵੀ ਉਸ ਨੂੰ ਪਛਾਣ ਲਿਆ ਸੀ।

"ਚੱਲ ਵੇ ਮੁੰਡਿਆ, ਚਲੀਏ।" ਤੇ ਉਹ ਮੈਨੂੰ ਲੈ ਕੇ ਤੁਰ ਪਈ। ਨਾਲੇ ਵਿਚੋਂ ਲੰਘ ਕੇ ਅਸੀਂ ਰਵਾਂ ਰਵੀਂ ਸੜਕ ਤੇ ਪਹੁੰਚੇ। ਸ਼ਹਿਰ ਨੂੰ ਜਾਂਦੇ ਬੰਬੂਕਾਟ ਵਿਚ ਸਾਨੂੰ ਥਾਂ ਮਿਲ ਗਈ ਤੇ ਅਸੀਂ ਸ਼ਹਿਰ ਪਹੁੰਚ ਗਏ। ਮੇਰੀ ਮਾਂ ਦੇ ਮੂੰਹੋਂ ਗੱਲ ਜਿਵੇਂ ਅਵੱਸੋਂ ਹੀ ਨਿਕਲ ਗਈ, "ਲੈ ਖਾਂ ਬਾਬੇ ਦੀ ਰੂਹ ਨੇ ਏਸ ਗੰਦੇ ਕਲਬੂਤ ਵਿਚ ਈ ਆਉਣਾ ਸੀ ?"

ਤੀਜੇ ਦਿਨ ਕਾਲਜ ਵਿਚ ਸਾਡਾ ਸਾਲਾਨਾ ਡਾਕਟਰੀ ਮੁਆਇਨਾ ਹੋਇਆ। ਮਲੇਰੀਏ ਨਾਲ ਮੇਰੀ ਤਿਲੀ ਵਧ ਕੇ ਦੁਗਣੀ ਹੋ ਗਈ ਸੀ ਤੇ ਉਹ ਮੁੜ-ਮੁੜ ਬੁਖਾਰ ਹੋਣ ਦਾ ਕਾਰਨ ਬਣੀ ਹੋਈ ਸੀ। ਤਿਲੀ ਵਧਣ ਦਾ ਇਲਾਜ ਕੀਤਾ ਗਿਆ ਤੇ ਮੈਂ ਦੋ ਸਾਤਿਆਂ ਵਿਚ ਨੋ-ਬਰ-ਨੋ ਹੋ ਗਿਆ।

### ਲੇਖਕਾਂ ਲਈ ਨੋਟ

ਸਾਹਿਤਕ ਰਚਨਾਵਾਂ ਭੇਜਣ ਵਾਲੇ ਲੇਖਕਾਂ ਨੂੰ ਸੁਝਾਅ ਹੈ ਕਿ ਸਾਹਿਤਕ ਰਚਨਾਵਾਂ, 'ਵਿਗਿਆਨਕ ਵਿਚਾਰ' ਦੇ ਖੇਤਰ ਵਿਚ ਆਉਂਦੇ ਵਿਸ਼ਿਆਂ ਜਿਵੇਂ ਅੰਧ-ਵਿਸ਼ਵਾਸ, ਵਹਿਮ ਭਰਮ, ਧਰਮ, ਫਿਰਕਾਪ੍ਰਸਤੀ; ਵਿਗਿਆਨ ਅਤੇ ਤਰਕਸ਼ੀਲ ਸੋਚ ਆਦਿ ਨਾਲ ਸਬੰਧਿਤ ਹੀ ਭੇਜੀਆਂ ਜਾਣ।

ਸਾਹਿਤਕ ਰਚਨਾਵਾਂ ਖਾਸ ਕਰ ਕਵਿਤਾਵਾ ਕਾਫੀ ਵੱਡੀ ਗਿਣਤੀ ਵਿਚ ਆਉਣ ਕਰ ਕੇ ਉਹਨਾਂ ਦੇ ਛਪਣਯੋਗ ਹੋਣ ਬਾਵਜੂਦ ਵੀ ਪ੍ਰਕਾਸ਼ਿਤ ਕਰਨ ਵਿਚ ਕਾਫ਼ੀ ਸਮਾਂ ਲੱਗ ਜਾਂਦਾ ਹੈ। ਸੋ ਰਚਨਾਵਾਂ ਨੂੰ ਜਲਦੀ ਪ੍ਰਕਾਸ਼ਿਤ ਕਰਨ ਸਬੰਧੀ ਚਿੱਠੀ-ਪੱਤਰ ਕਰਦੇ ਵਕਤ ਇਸ ਗੱਲ ਨੂੰ ਧਿਆਨ ਵਿਚ ਰੱਖਿਆ ਜਾਵੇ।

**ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਵਲੋਂ ਚੈਲਿੰਜ ਕਰਨ ਤੇ ਪਿੰਡ ਕਾਉਣੀ ਵਿਚਲਾ ਬਾਬਾ ਵੀ ਭੱਜ ਗਿਆ—**
ਪਿੰਡ ਕਾਉਣੀ (ਜਿਲ੍ਹਾ ਫਰੀਦਕੋਟ) ਦੇ ਬਾਬੇ ਨੇ ਇਕ ਨੌਜਵਾਨ ਬਾਰੇ ਕਿਹਾ ਕਿ ਆਪਣੀ 'ਸ਼ਕਤੀ' ਨਾਲ ਉਸਨੂੰ ਠੀਕ ਕਰੇਗਾ। ਅਤੇ ਹਜਾਰ ਰੁਪਏ ਲਵੇਗਾ। ਇਸ ਤੇ ਤਰਕਸੀਲ ਸੁਸਾਇਟੀ ਦੀ ਕੋਟਕਪੂਰਾ ਇਕਾਈ ਦੇ ਪ੍ਰਧਾਨ ਦੇਵੀ ਦਿਆਲ ਜੋ ਕਿ ਉਸ ਨੌਜਵਾਨ ਦਾ ਰਿਸ਼ਤੇਦਾਰ ਵੀ ਸੀ ਨੇ ਉਸਨੂੰ ਆਪਣੀ ਸ਼ਕਤੀ ਦਿਖਾਉਣ ਲਈ ਵੰਗਾਰਿਆ ਅਤੇ ਇਸ ਲਈ ਸੁਸਾਇਟੀ ਦਾ 10 ਹਜ਼ਾਰ ਦਾ ਇਨਾਮ ਦੇਣ ਦੀ ਪੇਸ਼ਕਸ਼ ਕਰ ਦਿੱਤੀ। 'ਬਾਬੇ' ਨੇ ਕਿਹਾ ਕਿ ਉਹ ਕੁਝ ਸਮਾ ਤਪ ਕਰ ਲਵੇ ਫੇਰ ਸੁਸਾਇਟੀ ਵਾਲਿਆਂ ਨੂੰ ਦਿਖਾਏਗਾ ਕਿ ਗੈਬੀ ਸ਼ਕਤੀਆਂ ਵੀ ਕੀ ਹੁੰਦੀਆਂ ਹਨ। ਇਸ ਲਈ ਉਸ ਇੱਕਠ ਦੇ ਸਾਹਮਣੇ ਤਹਿ ਹੋਇਆ ਕਿ ਬਾਬਾ 4 ਜੂਨ ਨੂੰ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰੇਗਾ। ਆਖਿਰ ਹੋਇਆ ਉਹੋ ਹੀ ਜਿਸਦੀ ਕਿ ਅਜਿਹੇ ਮਾਮਲਿਆਂ ਵਿਚ ਆਸ ਹੁੰਦੀ ਹੈ ਬਾਬਾ 4 ਜੂਨ ਤੋਂ ਕਾਫੀ ਦਿਨ ਪਹਿਲਾਂ ਹੀ ਪਿੰਡ ਵਿਚੋਂ ਕਿਧਰੇ ਪੱਤਰਾਂ ਵਾਚ ਗਿਆ। ਮਿਥੇ ਦਿਨ ਤੇ ਤਰਕਸ਼ੀਲ ਸੋਸਾਇਟੀ ਦੀ ਜਿਲ੍ਹਾ ਇਕਾਈ ਮੈਂਬਰਾਂ ਇਕਬਾਲ ਸਿੰਘ, ਰਾਮ ਸਵਰਨ ਅਜ਼ਾਦ ਅਤੇ ਕੇਵਲ ਕ੍ਰਿਸ਼ਨ ਆਦਿ ਵਲੋਂ ਉਥੇ ਪ੍ਰੋਗਰਾਮ ਪੇਸ਼ ਕਰਕੇ ਲੋਕਾਂ ਨੂੰ ਅਜਿਹੇ ਬਾਬਿਆਂ ਦੀ ਅਸਲੀਅਤ ਸਪਸ਼ਟ ਕੀਤੀ ਗਈ।

ਰਜਿਸ਼ਟਰੇਸ਼ਨ ਨੰਬਰ -46587/87

(ਸੰਪਾਦਕੀ ਦੀ ਬਾਕੀ)

ਕਿਸੇ ਨੂੰ ਕਾਟ ਨਹੀਂ ਕਰਦਾ ; ਭਾਵ 'ਇੰਦਰ ਦੇਵਤਾ' ਦੀ ਪੂਜਾ ਕਰਕੇ ਉਸ ਨੂੰ ਖੁਸ਼ ਕਰਨ ਅਤੇ ਮੀਂਹ ਪਵਾਉਣ ਦਾ ।

ਅਜਿਹੀਆਂ ਅਖੌਤੀ ਵਿਗਿਆਨਕ ਦਲੀਲਾਂ ਹੋਰ ਵੀ ਕਈ ਅੰਧ-ਵਿਸ਼ਵਾਸਾਂ ਲਈ ਦਿੱਤੀਆਂ ਜਾਂਦੀਆਂ ਹਨ ਪ੍ਰੰਤੂ ਵਿਗਿਆਨਕ ਸ਼ਬਦਾਵਲੀ ਦਾ ਆਸਰਾ ਲੈਣ ਦੇ ਬਾਵਜੂਦ ਵੀ ਅਜਿਹੇ ਅੰਧ-ਵਿਸ਼ਵਾਸ ਹੁਣ ਬਹੁਤ ਸਮਾਂ ਕਾਇਮ ਨਹੀ ਰਹਿ ਸਕਦੇ । ਅੱਜ ਹਰ ਸੂਝਵਾਨ ਮਨੁੱਖ ਇਹ ਜਾਣਦਾ ਹੈ ਕਿ ਮੀਂਹ ਕਿਵੇਂ ਪੈਂਦੇ ਹਨ ਅਤੇ ਜੇ ਯੱਗਾਂ ਨਾਲ ਹੀ ਮੀਂਹ ਪੈ ਸਕਦੇ ਹੁੰਦੇ ਤਾਂ ਘੱਟੋ ਘੱਟ ਸਾਡੇ ਦੇਸ਼ ਨੂੰ ਤਾਂ ਕਦੇ ਸੋਕੇ ਦਾ ਸਾਹਮਣਾ ਹੀ ਨਾ ਕਰਨਾ ਪੈਂਦਾ ਕਿਉਂਕਿ ਏਥੇ ਤਾਂ ਯੱਗ ਕਰਨ ਦੇ ਬਥੇਰੇ 'ਮਾਹਿਰ' ਬੈਠੇ ਹਨ । ਅਫਸੋਸ ਇਸ ਗੱਲ ਦਾ ਹੈ ਕਿ ਪਿਛਲੇ ਸਾਲਾਂ ਵਿਚ ਸਟੇਟਾਂ ਵਿਚ ਸਰਕਾਰੀ ਸਹਾਇਤਾ ਨਾਲ ਵੀ ਅਜਿਹੇ ਯੱਗ ਕਰਵਾਉਣ ਦੀਆਂ ਮਿਸਾਲਾਂ ਸਾਹਮਣੇ ਆਈਆਂ ਹਨ ।

ਖੈਰ ਫਿਰ ਵੀ ਇਸ ਪੜਤਾਲ ਨੇ ਇਕ ਵਾਰ ਫੇਰ ਇਹਨਾਂ ਹਵਨਾਂ, ਯੱਗਾਂ ਆਦਿ ਦੇ ਥੋਥ ਨੂੰ ਨੰਗਾ ਕੀਤਾ ਹੈ । ਜੇ ਕੋਈ ਅਜੇ ਵੀ ਇਹਨਾਂ ਗੱਲਾਂ ਤੇ ਵਿਸ਼ਵਾਸ ਕਰਦਾ ਹੈ ਤਾਂ ਇਹ ਉਸਦੀ ਅਕਲ ਦਾ ਹੀ ਕਸੂਰ ਹੈ ਉਸਦਾ ਕੋਈ ਦੋਸ਼ ਨਹੀਂ ।

ਮਿੰਨੀ ਕਹਾਣੀ

## ਸਿਆਣੇ

**ਦਲੀਪ ਸਿੰਘ ਜ਼ੀਰਾ**

ਮੇਰੇ ਘਰ ਵਿਚ ਚੌਥੀ ਕੁੜੀ ਦੇ ਜਨਮ ਲੈਣ ਤੋਂ ਬਾਅਦ ਮੇਰੀ ਮਾਂ ਸ਼ਹਿਰ ਵਿਚ ਨਵੇਂ ਆਏ ਸਿਆਣੇ ਕੋਲੋਂ ਤਵੀਤ ਕਰਾ ਕੇ ਗਲ ਵਿਚ ਪਾਉਣ ਲਈ ਕਹਿੰਦੀ ਰਹਿੰਦੀ । ਕੱਲ ਜਦ ਮੈਂ ਸਿਆਣੇ ਦੇ ਘਰ ਤਾਵੀਤ ਲੈਣ ਗਿਆ ਤਾਂ ਸਿਆਣੇ ਦੇ ਘਰ ਖਾਮੋਸ਼ੀ ਛਾਈ ਹੋਈ ਸੀ । ਪੁੱਛਣ ਤੇ ਪਤਾ ਲੱਗਾ ਕਿ ਸਿਆਣੇ ਦੇ ਘਰ ਸੱਤਵੀਂ ਕੁੜੀ ਨੇ ਜਨਮ ਲਿਆ ਸੀ ।

If Uudelivered, Please Return

VIGYANIC VICHAR

POST BOX NO.—34

KOT KAPURA —151204

TO

PRINTED MATTER

---------------

---------------

---------------